ਮੁੱਲ 20/-



# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 90 ਸਾਲ 8 6 ਜੂਨ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਇਤਿਹਾਸ ਬਣਾਉਂਦੇ ਵੇਖਿਆ

ਨਾਨਕ ਦੀ ਪੰਜਵੀਂ ਜੋਤ ਨੂੰ ਮੈਂ ਇਤਿਹਾਸ ਬਣਾਉਂਦੇ ਵੇਖਿਆ।
ਤੱਤੀ ਤਵੀ 'ਤੇ ਬੈਠ ਕੇ, ਸਿਰ 'ਤੇ ਤੱਤੀ ਰੇਤ ਪੁਆਉਂਦੇ ਵੇਖਿਆ।
ਆਦਿ ਗਰੰਥ ਦੀ ਆੜ ਲੈ, ਗੁਰਾਂ ਨੂੰ ਪਾਪੀ ਨੇ ਕੋਲ ਸੀ ਸੱਦਿਆ,
ਤਰਕ ਨਾਲ ਗੁਰਾਂ ਨੇ, ਜਹਾਂਗੀਰ ਨੂੰ ਕੱਖੋਂ ਹੌਲੇ ਬਣਾਉਂਦੇ ਵੇਖਿਆ।
ਵੇਖਿਆ ਮੈਂ ਉਹ ਅਖਾੜਾ ਜਿਥੇ ਸਾਜਸਾਂ ਸੀ ਘੜੀਆਂ ਜਾਂਦੀਆਂ,
ਸਮਾਂ ਆ ਗਿਆ ਕਿ ਗੁਰਾਂ ਨੂੰ ਇਸੇ ਜਾਲ 'ਚ ਫਸਾਉਂਦੇ ਵੇਖਿਆ।
ਜ਼ਾਲਮ ਤਾਂ ਮਜ਼ਲੂਮਾਂ 'ਤੇ ਸਦਾ ਜ਼ੁਲਮ ਕਰਨ ਲਈ ਆਉਂਦੇ ਰਹਿੰਦੇ ਨੇ,
ਇਕ ਨਜ਼ਾਰਾ ਪਾਪ ਨਾਲ ਮੈਂ ਪੁੰਨ ਨੂੰ ਸ਼ਰੇਆਮ ਟਕਰਾਉਂਦੇ ਵੇਖਿਆ।
ਡਰਾਵਿਆਂ, ਹੋਰ ਹੀਲਿਆਂ ਵਸੀਲਿਆਂ ਨੇ ਜ਼ੋਰ ਸੀ ਪੂਰਾ ਲਾ ਲਿਆ,
ਨਾ ਡੋਲਿਆ, ਨਾ ਥਿੜਕਿਆ ਸਗੋਂ ਨਿਡਰ ਜਿਹਾ ਹਸਦੇ ਹਸਾਉਂਦੇ ਵੇਖਿਆ।
ਤੱਤੀ ਤਵੀ 'ਤੇ ਸੀ ਚੌਂਕੜਾ ਮਾਰਿਆ, ਉਤੋਂ ਰੇਤ ਸੀ ਤੱਤੀ ਤੱਤੀ ਪੈ ਰਹੀ,
ਫਿਰ ਵੀ ਤੇਰਾ ਭਾਣਾ ਮੀਠਾ ਲਾਗੇ, ਉਹਦੀ ਰਜ਼ਾ 'ਚ ਗਾਉਂਦੇ ਵੇਖਿਆ।
ਜ਼ਾਲਮ ਜਹਾਂਗੀਰ ਦੇ ਜ਼ੁਲਮ ਦਾ ਅਜੇ ਵੀ ਨਹੀਂ ਸੀ ਅੰਤ ਹੋ ਰਿਹਾ,
ਆਖਰ ਉਬਲਦੀ ਦੇਗ 'ਚ ਪੰਜਵੇਂ ਗੁਰਾਂ ਨੂੰ ਗੋਤੇ ਲਗਾਉਂਦੇ ਵੇਖਿਆ।
ਸਰਤਾਜ ਬਣੇ ਸ਼ਹੀਦਾਂ ਦੇ, ਉਨ੍ਹਾਂ ਹੱਸ ਕੇ ਸੀ ਸ਼ਹਾਦਤ ਦੇ ਦਿੱਤੀ,
ਗੁਰਾਂ ਤਾਈਂ ਹੱਕ ਤੇ ਸੱਚ ਨਾਲ ਲੜਨ ਦੀ ਜਾਂਚ ਸਿਖਾਉਂਦੇ ਵੇਖਿਆ।
ਧੰਨ ਧੰਨ ਅਰਜਨ ਦੇਵ ਗੁਰੂ, ਲੱਖ ਲੱਖ ਪ੍ਰਨਾਮ ਤੇਰੀ ਸ਼ਹਾਦਤ ਨੂੰ,
ਤੁਹਾਨੂੰ ਲਿਤਾੜਿਆਂ, ਵਿਚਾਰਿਆਂ ਦੀ ਜ਼ਮੀਰ ਜਗਾਉਂਦੇ ਵੇਖਿਆ।
ਫੁੱਲਾਂ ਵਰਗਾ ਕੋਮਲ ਜਿਹਾ ਸਰੀਰ ਸੀ, ਜੋ ਛਾਲੇ ਛਾਲੇ ਹੋ ਗਿਆ,
'ਰਾਵੀ' 'ਚ ਡੁਬਕੀ ਮਾਰ ਕੇ ਜੋਤ ਨਾਲ ਸੀ ਜੋਤ ਮਿਲਾਉਂਦੇ ਵੇਖਿਆ।

*ਪ੍ਰਿੰ: ਨਸੀਬ ਸਿੰਘ 'ਸੇਵਕ'*

◆◆◆◆◆◆◆◆◆◆◆◆◆◆◆◆◆◆◆◆◆

**ਅੰਦਰ ਪੜ੍ਹੋ ਸੰਪਾਦਕੀ**

ਗੁਰੂ ਨਾਨਕ ਦੀ ਪੰਜਵੀਂ ਜੋਤ ਨੇ ਜਦੋਂ ਆਪਾ ਕੁਰਬਾਨ ਕਰਕੇ, ਨਵੇਂ ਨਰੋਏ ਤੇ ਰਾਹ ਦਸੇਰੇ ਗੌਰਵਮਈ ਇਤਿਹਾਸ ਦੀ ਪਰੰਮਪਰਾ ਦੀ ਸ਼ੁਰੂਆਤ ਕੀਤੀ.....!!!

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

# ਜਪੁ ਜੀ ਸੁਾਹਿਬ ਤੇ ਰਹਿਰਾਸ ਸਾਹਿਬ ਵਿੱਚ ਦਰਜ “ ” ਵਿੱਚ ਅੰਤਰ ਹੈ।

ਜਪੁਜੀ ਸਾਹਿਬ ਦੀ ਬਾਣੀ ਵਿੱਚ ਆਏ ‘ਸੋ ਦਰ’ ਸ਼ਬਦ ਅਤੇ ਰਹਿਰਾਸ ਸਾਹਿਬ ਵਿੱਚ ਆਏ ‘ਸੋ ਦਰ’ ਵਿੱਚ ਲਿਖਣ - ਪੜ੍ਹਨ ਵਿੱਚ ਅੰਤਰ ਹੈ ਜਿਸ ਦਾ ਗਿਆਨ ਹਰ ਨਿੱਤਨੇਮੀ ਲਈ ਜ਼ਰੂਰੀ ਹੈ। ਅਸੀਂ ਰੂਟੀਨ ਵਿੱਚ ਲਕੀਰ ਦੇ ਫਕੀਰ ਵਜੋਂ ਦੋਨੋਂ ਬਾਣੀਆਂ ਵਿੱਚ ਦਰਜ ‘ਸੋ ਦਰ’ ਨੂੰ ਰਲਗੱਡ ਕਰਕੇ ਪੜ੍ਹੀ ਜਾਂਦੇ ਹਾਂ। ਜਿਹੜੇ ਨਿੱਤਨੇਮੀ ਬਿਨਾਂ ਸੰਥਿਆ ਲਏ ਗੁਟਕਿਆਂ ਤੋਂ ਨਿੱਤਨੇਮ ਕਰਦੇ ਹਨ ਉਹ ਅਜੇਹੀ ਗਲਤੀ ਆਮ ਕਰਦੇ ਹਨ। ਪਰ ਸੱਚ ਇਹ ਹੈ ਕਿ ‘ਸੋ ਦਰ’ ਦੀ ਬਾਣੀ ਜੋ ਜਪੁ ਜੀ ਤੇ ਰਹਿਰਾਸ ਵਿੱਚ ਆਉਂਦੀ ਹੈ ਉਸ ਵਿੱਚ ਅੰਤਰ ਹੈ। ਜਪੁ ਜੀ ਸਾਹਿਬ ਵਿਚਲੇ ‘ਸੋ ਦਰ’ ਨਾਲੋਂ ਰਹਿਰਾਸ ਸਾਹਿਬ ਵਾਲੇ ‘ਸੋ ਦਰ’ ਵਿੱਚ 51 ਅੱਖਰਾਂ ਦਾ ਫਰਕ ਹੈ ਜਾਂ ਵਾਧੂ ਹਨ। ਜ਼ਰੂਰੀ ਹੈ ਕਿ ਇਨ੍ਹਾਂ ਵਿਚਲੇ ਅੰਤਰ ਜਾਂ ਵਾਧੂਅੱਖਰਾਂ ਨੂੰ ਬਹੁਤ ਹੀ ਧਿਆਨ ਦੇ ਕੇ ਸੰਥਿਆ ਲਈ ਜਾਵੇ ਤਾਂ ਸਹੀ ਉਚਾਰਣ ਕਰਕੇ ਬਾਣੀ ਦੀ ਪਵਿੱਤਰਤਾ ਕਾਇਮ ਰਖੀ ਜਾ ਸਕੇ। ਕਿਉਂਕਿ ਆਮ ਪੜ੍ਹਦਿਆਂ ਬਹੁਤ ਫਰਕ ਨਜ਼ਰ ਨਹੀਂ ਆਉਂਦਾ, ਗਹੁ ਨਾਲ ਪੜ੍ਹਿਆਂ ਹੀ ਪਤਾ ਚਲਦਾ ਹੈ।

ਸੋ ਬਾਣੀ ਦੇ ਸ਼ੁਧ ਉਚਾਰਣ ਲਈ ਸਮੂਹ ਸੰਗਤ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਹੇਠਾਂ ਦੋਨੋਂ ਬਾਣੀਆਂ ਨੂੰ ਆਹਮੋ-ਸਾਹਮਣੇ ਲਿਖ ਕੇ ਅੰਤਰ ਦਰਸਾਇਆ ਗਿਆ ਹੈ। ਇਸ ਤੋਂ ਲਾਹਾ ਲਿਆ ਜਾਵੇ ਅਤੇ ਸ਼ੁਧ ਉਚਾਰਣ ਦੀ ਆਦਤ ਪਾਈ ਜਾਵੇ।

*ਮੁੱਖ ਸੰਪਾਦਕ*

## ਜਪੁ ਜੀ ਸਾਹਿਬ

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥ ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥ ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥ ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥ ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥ ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥ ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥ ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥ ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥ ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥27॥

## ਰਹਿਰਾਸ ਸਾਹਿਬ

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥ ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥ ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ॥ ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥ ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ॥ ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥ ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ॥ ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥ ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ॥ ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥ ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥1॥

*ਹਰੇ ਰੰਗ ਨਾਲ ਦਰਸਾਏ ਅੱਖਰਾਂ ਵਿੱਚ ਜਪੁ ਜੀ ਸਾਹਿਬ ਅਤੇ ਰਹਿਰਾਸ ਸਾਹਿਬ ਵਿੱਚ ਅੰਤਰ ਹੈ।*



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 20/-
ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 90 ਸਾਲ 8 6 ਜੂਨ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48



## ਤੱਤਕਰਾ



**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712; ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530
bhaiditsinghpatrikachd@gmail.com, or bhaiditsinghpatrika@yahoo.com



ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: STBP0000435,*
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਗੁਰੂ ਨਾਨਕ ਦੀ ਪੰਜਵੀਂ ਜੋਤ ਨੇ ਜਦੋਂ ਆਪਾ ਕੁਰਬਾਨ ਕਰਕੇ, ਨਵੇਂ ਨਰੋਏ ਤੇ ਰਾਹ ਦਸੇਰੇ ਗੌਰਵਮਈ ਇਤਿਹਾਸ ਦੀ ਪਰੰਮਪਰਾ ਦੀ ਸ਼ੁਰੂਆਤ ਕੀਤੀ.....!!!

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਕਿਸੇ ਦੇਸ਼ ਕੌਮ ਦਾ ਇਤਿਹਾਸ ਹੀ ਇਕ ਅਜੇਹਾ ਸ੍ਰੋਤ ਹੁੰਦਾ ਹੈ ਜਿਸ ਤੋਂ ਉਸ ਦੀਆਂ ਅੱਗੇ ਤੋਂ ਅੱਗੇ ਪੀੜ੍ਹੀਆਂ ਨੂੰ ਅਗਵਾਈ ਮਿਲਦੀ ਹੈ, ਪ੍ਰੇਰਨਾ ਮਿਲਦੀ ਹੈ। ਸਿੱਖ ਇਤਿਹਾਸ ਦੀ ਅਰੰਭਤਾ ਤਾਂ ਭਾਵੇਂ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਹੋ ਗਈ ਸੀ ਪਰ ਪੰਜਵੀਂ ਜੋਤ ਨੇ ਰੱਬ ਦੇ ਭਾਣੇ ਵਿੱਚ ਰਹਿ ਕੇ ਜੋ ਜਾਨ ਦੀ ਅਹੂਤੀ ਦਿੱਤੀ ਉਸ ਨਾਲ ਇਕ ਨਿਵੇਕਲੇ, ਜੁਝਾਰੂ ਤੇ ਅਣਖੀਲੇ ਇਤਿਹਾਸ ਦੀ ਸ਼ੁਰੂਆਤ ਹੋਈ। ਇਸ ਮਹਾਨ ਬਲੀਦਾਨ ਨੇ ਸਿੱਖ ਕੌਮ ਨੂੰ ਅਜੇਹਾ ਸੂਹਾ ਇਤਿਹਾਸ ਦਿੱਤਾ ਜੋ ਲਗਾਤਾਰ ਹੋਰ ਸੂਹਾ ਲਾਲ ਸੁਰਖ ਹੁੰਦਾ ਜਾ ਰਿਹਾ ਹੈ। ਇਸ ਮਹਾਨ ਬਲੀਦਾਨ ਨੇ ਕੌਮ ਨੂੰ ਜਬਰ, ਅਤਿਆਚਾਰ, ਵਧੀਕੀਆਂ, ਅਨਿਆ ਅਤੇ ਜ਼ੁਲਮ ਦੇ ਵਿਰੁੱਧ ਤੇ ਹੱਕ-ਸੱਚ ਲਈ ਮਰ ਮਿੱਟਣ ਦੀ ਜਾਂਚ ਸਿਖਾਈ ਅਤੇ ਪੀੜ੍ਹੀ-ਦਰ-ਪੀੜ੍ਹੀ ਲਈ ਪ੍ਰੇਰਨਾ ਸਰੋਤ ਬਣਦੀ ਆ ਰਹੀ ਹੈ। ਇਹੀ ਕਾਰਨ ਹੈ ਕਿ ਸ਼ਹਾਦਤਾਂ ਦੇ ਇਸ ਅਮੀਰ ਵਿਰਸੇ ਨੇ ਦੁਨੀਆ ਦੇ ਇਤਿਹਾਸ ਵਿੱਚ ਇਕ ਵਿਸ਼ੇਸ਼ ਤੇ ਵਿਲੱਖਣ ਥਾਂ ਪ੍ਰਾਪਤ ਕੀਤੀ ਹੈ। ਸਿੱਖ ਕੌਮ ਵਾਸਤੇ ਇਹ ਬਹੁਤ ਹੀ ਫ਼ਖ਼ਰ ਤੇ ਮਾਣ ਵਾਲੀ ਗੱਲ ਹੈ। ਇਸ ਤੇ ਮਾਣ ਕਰਨਾ ਹਰ ਸਿੱਖ ਦਾ ਹੱਕ ਵੀ ਹੈ। ਕਿਸੇ ਵੀ ਨਵੇਂ ਕੰਮ ਦੀ ਸ਼ੁਰੂਆਤ ਵੇਲੇ ਵਿਰੋਧਤਾ ਭਾਵੇਂ ਲੁਕੇ-ਛਿਪੇ ਜਾਂ ਸ਼ਰੇਆਮ ਹੁੰਦੀ ਰਹਿੰਦੀ ਹੈ, ਸਾਜ਼ਿਸ਼ਾਂ ਵੀ ਹੁੰਦੀ ਹਨ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਵਲੋਂ ਸਿੱਖ ਧਰਮ ਦੀ ਨੀਂਹ ਰੱਖਣ ਵੇਲੇ ਤੋਂ ਹੀ ਅਜੇਹੀਆਂ ਘਟਨਾਵਾਂ ਹੁੰਦੀਆਂ ਆਈਆਂ ਹਨ। ਆਮ ਕਹਾਵਤ ਹੈ ਕਿ ਜਦੋਂ ਪਾਪ ਦਾ ਘੜਾ ਭਰ ਜਾਂਦਾ ਹੈ ਤਾਂ ਆਖਰ ਫੁੱਟਦਾ ਹੀ ਹੈ ਇਸੇ ਤਰ੍ਹਾਂ ਗੁਰੂ ਨਾਨਕ ਦੀ ਪੰਜਵੀਂ ਜੋਤ ਤੱਕ ਆਉਂਦੇ-ਆਉਂਦੇ ਵਿਰੋਧੀਆਂ ਦੀਆਂ ਘਿਨਾਉਣੀਆਂ ਸਾਜ਼ਿਸ਼ਾਂ ਨੇ ਆਪਣਾ ਰੰਗ ਵਿਖਾਇਆ ਅਤੇ ਗੁਰੂ ਜੀ ਨੂੰ ਹੱਕ ਤੇ ਸੱਚ ਲਈ ਤੱਤੀ ਤਵੀ 'ਤੇ ਬਿਠਾਇਆ, ਉਤੋਂ ਤੱਤਾ ਰੇਤ ਪਾਇਆ ਗਿਆ ਪਰ ਗੁਰੂ ਜੀ ਨੇ ਉਸ ਅਕਾਲ ਪੁਰਖ ਦਾ ਭਾਣਾ ਮਿੱਠਾ ਕਰਕੇ ਮੰਨਿਆ ਤੇ ਸ਼ਬਦ ਉਚਾਰਿਆ:

**ਤੇਰਾ ਭਾਣਾ ਮੀਠਾ ਲਾਗੈ॥**
**ਨਾਨਕ ਨਾਮ ਪਦਾਰਥ ਮਾਗੈ॥**

ਆਖਰ ਉਹਨਾਂ ਦੇ ਮਹਾਨ ਬਲੀਦਾਨ ਨੇ ਜ਼ੁਲਮ ਨੂੰ ਮਾਤ ਦਿੱਤੀ ਤੇ ਪਾਪੀ ਜਿੱਤ ਕੇ ਵੀ ਹਾਰਿਆ। ਇਸ ਸ਼ਹਾਦਤ ਨੇ ਸਿੱਖੀ ਦੀਆਂ ਜੜ੍ਹਾਂ ਨੂੰ ਹੋਰ ਮਜ਼ਬੂਤ ਕੀਤਾ ਆਪਣੀ ਕੌਮ ਲਈ ਮਰ ਮਿੱਟਣ ਦਾ ਸੰਦੇਸ਼ ਦਿੱਤਾ। ਇਹ ਸ਼ਹਾਦਤਾਂ ਦੀ ਸ਼ੁਰੂਆਤ ਸੀ ਜਿਸਨੇ ਅੱਗੇ ਤੋਂ ਅੱਗੇ ਇਸ ਦੇ ਪਦ-ਚਿੰਨਾਂ 'ਤੇ ਤੁਰਦਿਆਂ ਆਨ-ਸ਼ਾਨ-ਬਾਣ ਨਾਲ ਜਿਉਣ ਦੀ ਹਿੰਮਤ ਤੇ ਦਲੇਰੀ ਦਿਤੀ। ਗੁਰੂ ਸਾਹਿਬ ਦੀ ਇਸ ਮਹਾਨ ਕੁਰਬਾਨੀ ਨੇ ਸਿੱਖ ਇਤਿਹਾਸ ਦੇ ਪੰਨਿਆਂ ਨੂੰ ਬਦਲਕੇ ਰੱਖ ਦਿੱਤਾ। ਇਸ ਕੁਰਬਾਨੀ ਤੋਂ ਪਹਿਲਾਂ ਗੁਰੂ ਜੀ ਨੇ ਪੰਜੇ ਜੋਤਾਂ ਸਮੇਤ 15 ਭਗਤਾਂ, ਭੱਟਾਂ, ਆਦਿ ਦੀ ਬਾਣੀ ਇਕੱਠੀ ਕੀਤੀ ਤੇ ਇਕ ਸੱਚੇ ਸੰਦੇਸ਼ ਵਾਲੀ ਬਾਣੀ ਦੀ ਚੋਣ ਉਪਰੰਤ 'ਆਦਿ ਗ੍ਰੰਥ' ਦੀ ਸੰਪਾਦਨਾ ਕੀਤੀ ਜੋ ਅੱਜ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਰੂਪ ਵਿੱਚ ਜੁਗੋ-ਜੁਗ ਅਟੱਲ ਗਿਆਰਵੇਂ 'ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਪਦਵੀ 'ਤੇ ਸ਼ਸ਼ੋਭਤ ਹਨ। ਇਸੇ ਗ੍ਰੰਥ ਦੀ ਆੜ ਲੈ ਕੇ ਉਸ ਸਮੇਂ ਦੇ ਹਾਕਮ ਜਹਾਂਗੀਰ ਨੇ, ਚੁਗਲਖੋਰਾਂ, ਵਿਰੋਧੀਆਂ ਦੀਆਂ ਚਾਲਾਂ ਵਿੱਚ ਆ ਕੇ ਇਹ ਘਿਨਾਉਣੀ ਹਰਕਤ ਕੀਤੀ ਸੀ।

ਇਸੇ ਲੜੀ ਨੂੰ ਜਾਰੀ ਰੱਖਦਿਆਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਭਗਤੀ ਤੇ ਸ਼ਕਤੀ ਦੇ ਰੂਪ ਵਿੱਚ ਮੀਰੀ ਤੇ

ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਸਿੱਖ ਕੌਮ ਨੂੰ ਭਵਿੱਖ ਲਈ ਤਿਆਰ-ਬਰ-ਤਿਆਰ ਰਹਿਣ ਦਾ ਸੰਦੇਸ਼ ਦਿੱਤਾ ਸੀ। ਗੁਰੂ ਤੇਗ ਬਹਾਦਰ ਜੀ ਵਲੋਂ ਦਿੱਲੀ ਵਿਖੇ ਸੀਸ ਦੇਣਾ, ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਤੇ ਮਾਤਾ ਗੁਜ਼ਰੀ ਜੀ ਅਤੇ ਹੋਰ ਅਨੇਕਾਂ ਗੁਰਸਿੱਖਾਂ ਦੀਆਂ ਕੁਰਬਾਨੀਆਂ ਅਤੇ ਗੁਰੂ ਗੋਬਿੰਦ ਜੀ ਵਲੋਂ ਖਾਲਸਾ ਪੰਥ ਦੀ ਸਾਜਨਾ ਦੁਨੀਆ ਦੇ ਇਤਿਹਾਸ ਵਿੱਚ ਇਕ ਮੀਲ ਪੱਥਰ ਸੀ ਜਿਸ ਦਾ ਜਨਮ ਬਾਬੇ ਨਾਨਕ ਦੀ ਪੰਜਵੀਂ ਜੋਤ ਦੀ ਸ਼ਹਾਦਤ ਦਾ ਹੀ ਨਤੀਜਾ ਸੀ। ਬਾਬੇ ਬੰਦੇ ਬਹਾਦਰ ਵਲੋਂ ਦਸਵੀਂ ਜੋਤ ਦੀ ਆਗਿਆ ਨਾਲ ਸਰਹਿੰਦ 'ਤੇ ਫਤਹਿ ਹਾਸਲ ਕਰਨ ਉਪਰੰਤ ਪਹਿਲਾ ਸਿੱਖ ਰਾਜ ਸਥਾਪਤ ਕਰਨਾ ਅਤੇ ਬਾਬੇ ਨਾਨਕ ਤੇ ਗੁਰੂ ਗੋਬਿੰਦ ਜੀ ਦੇ ਨਾਵਾਂ ਦੇ ਕਿਸੇ ਜਾਰੀ ਕਰਨਾ ਵੀ ਆਪਣੀ ਵੱਖਰੀ ਹੋਂਦ ਤੇ ਤਾਕਤ ਦਾ ਸੰਦੇਸ਼ ਸੀ। ਜੇ ਇਸ ਤੋਂ ਅਗਲੇਰੇ ਇਤਿਹਾਸ ਨੂੰ ਘੋਖੀਏ ਤਾਂ ਪਤਾ ਲੱਗਦਾ ਹੈ ਕਿ ਲਗਭਗ 1760 ਈ: ਤੱਕ ਸਿੱਖਾਂ ਨੇ ਅਨੇਕਾਂ ਤਸੀਹੇ ਝੱਲੇ, ਸ਼ਹੀਦੀਆਂ ਦਿੱਤੀਆਂ ਪਰ ਸਿੱਖੀ, ਸਿਦਕ ਭਰੋਸੇ 'ਤੇ ਡਟ ਕੇ ਪਹਿਰਾ ਦਿੱਤਾ। ਅਜੋਕੀ ਸਿੱਖ ਕੌਮ, ਤੇ ਪੂਰੀ ਦੁਨੀਆ ਇਨ੍ਹਾਂ ਸ਼ਹੀਦਾਂ ਦੀਆਂ ਯਾਦਾਂ ਮਨਾਉਂਦੀ ਹੈ। ਲੰਗਰ ਤੇ ਛਬੀਲਾਂ ਲਗਾਉਂਦੇ ਹਨ ਪਰ ਅਫਸੋਸ ਕਿ ਅਸੀਂ ਕੌਮ ਦੇ ਇਸ ਅਤੀ ਮਾਣਮੱਤੇ ਇਤਿਹਾਸ ਤੋਂ ਸਿਖਿਆ ਕੁਝ ਨਹੀਂ। ਸਿਰਫ ਲੰਗਰਾਂ ਤੇ ਛਬੀਲਾਂ ਦਾ ਵਿਖਾਵਾਂ ਕਰਨਾ ਹੀ ਸਿਖਿਆ ਹੈ ਉਨ੍ਹਾਂ ਕੁਰਬਾਨੀਆਂ ਤੋਂ ਨਾ ਕੁਝ ਆਪ ਸਿਖਿਆ ਹੈ ਤੇ ਨਾ ਹੀ ਆਉਣ ਵਾਲੀਆਂ ਨਸਲਾਂ ਨੂੰ ਪ੍ਰੇਰਿਤ ਕੀਤਾ ਹੈ। ਇਹੀ ਕਾਰਨ ਹੈ ਅੱਜ ਵੀ ਸਿੱਖ ਧਾਰਮਿਕ ਸਾਜਿਸਾਂ ਦੇ ਵਿਚਕਾਰ ਫਸਿਆ ਹੋਇਆ ਹੈ ਤੇ ਸਾਡੇ ਵਿਚੋਂ ਬਹੁਤੇ ਸਮੇਂ ਦੀ ਨਜ਼ਾਕਤ ਨਾ ਪਹਿਚਾਣਦੇ ਹੋਏ ਆਪਣੀ-ਆਪਣੀ ਡਫਲੀ ਵਜਾ ਰਹੇ ਹਨ।

**ਬਾਬਾਣੀਆ ਕਹਾਣੀਆ ਪੁੱਤ ਸਪੁੱਤ ਕਰੇਨਿ॥**

ਮੁਤਾਬਿਕ ਸਾਡਾ ਫਰਜ ਬਣਦਾ ਹੈ ਕਿ ਅਸੀਂ ਆਪਣੇ ਵਡੇਰਿਆਂ ਦੀਆਂ ਸ਼ਹਾਦਤਾਂ, ਕੁਰਬਾਨੀਆਂ, ਗਾਥਾਵਾਂ ਨੂੰ ਵੱਧ ਚੜਕੇ, ਪ੍ਰਚਾਰੀਏ ਅਤੇ ਆਉਣ ਵਾਲੀਆਂ ਨਸਲਾਂ ਨੂੰ ਆਪਣੇ ਅਮੀਰ ਵਿਰਸੇ ਤੋਂ ਜਾਣੂ ਕਰਵਾਈਏ। ਕਿਵੇਂ ਮਿਲੀ ਹੈ 'ਸਿੱਖੀ' ਤੋਂ ਜਾਣੂ ਕਰਵਾਈਏ, ਪਰ ਹੋ ਰਿਹਾ ਹੈ ਇਸ ਦੇ ਬਿਲਕੁਲ ਉਲਟ। ਪ੍ਰਕਾਸ਼ ਪੁਰਬ, ਸ਼ਹੀਦੀ ਦਿਹਾੜੇ ਆਦਿ ਮਨਾਉਣ ਦਾ ਮਨੋਰਥ ਹੁੰਦਾ ਹੈ ਕਿ ਆਪਣੇ ਬੱਚਿਆਂ, ਨੌਜੁਆਨਾਂ ਨੂੰ ਜਾਗਰੂਕ ਕੀਤਾ ਜਾਵੇ। ਆਪਣੇ ਇਤਿਹਾਸ ਤੋਂ ਜਾਣੂ ਕਰਾਇਆ ਜਾਵੇ ਅਤੇ ਆਪਣੇ ਧਰਮ 'ਤੇ ਪਰਪੱਕ ਰਹਿਣ ਦਾ ਅਹਿਸਾਸ ਕਰਾਇਆ ਜਾਵੇ, ਪੱਕੇ ਤੌਰ ਤੇ ਤਿਆਰ ਕੀਤਾ ਜਾਵੇ ਅਤੇ ਦ੍ਰਿੜ ਇਰਾਦੇ ਨਾਲ ਸੁਚੇਤ ਰਹਿਣ ਦਾ ਹੋਕਾ ਦਿੱਤਾ ਜਾਵੇ। ਪਰ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਬਾਬੇ ਨਾਨਕ ਦੀ ਨਵੇਕਲੀ ਤੇ ਖਾਲਸ ਸਿੱਖੀ ਵਿੱਚ ਮਿਲਾਵਟ ਆ ਗਈ ਹੈ। ਸਿੱਖੀ, ਸਿੱਖੀ ਨਾ ਰਹਿ ਕੇ ਅੰਦਰਖਾਤੇ ਬਿਪਰਵਾਦੀ ਹੁੰਦੀ ਜਾ ਰਹੀ ਹੈ। ਬਾਬੇ ਨਾਨਕ ਦੀ ਸਿੱਖੀ ਸਿਰਫ ਤੇ ਸਿਰਫ ਇਕ ਅਕਾਲ ਪੁਰਖ ਦੀ ਹੋਂਦ ਨੂੰ ਮੰਨਦੀ ਹੈ ਇਸ ਦੀ ਸੋਝੀ ਦਿਵਾਉਣ ਲਈ ਸਾਨੂੰ ਸਿਰਫ ਤੇ ਸਿਰਫ ਇਕ ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਵਿੱਚ ਪੂਰਨ, ਪਰਪੱਕ ਵਿਸ਼ਵਾਸ਼ ਰੱਖਣ ਸਮੇਤ ਉਸ ਦੇ ਹਰ ਹੁਕਮ ਅਨੁਸਾਰ ਜੀਵਨ ਨਿਰਵਾਹ ਕਰਨ ਲਈ ਹੁਕਮ ਜੋ ਬਖਸ਼ਿਸ਼ ਕੀਤੇ ਹੋਏ ਹਨ, ਉਨ੍ਹਾਂ ਮੁਤਾਬਿਕ ਤੁਰਨ ਦੀ ਲੋੜ ਹੈ ਪਰ ਅੱਜ ਦਾ ਸਿੱਖ ਇਕ ਟੁਟੀ ਹੋਈ ਮਾਲਾ ਦੇ ਮੋਤੀਆਂ ਦੀ ਤਰ੍ਹਾਂ ਬਿਖਰਿਆਂ ਪਿਆ ਹੈ ਭਾਵ ਬਾਬਾਵਾਦ, ਡੇਰਾਵਾਦ, ਸੰਪਰਦਾਵਾਂ, ਬਿਪਰਵਾਦ, ਕਰਮ-ਕਾਂਡਾਂ, ਪਾਖੰਡਾਂ, ਵਹਿਮਾਂ-ਭਰਮਾਂ, ਮੜ੍ਹੀਆ-ਮਸਾਣਾਂ ਦੇ ਚੱਕਰਾਂ ਵਿੱਚ ਉਲਝਿਆ ਫਿਰਦਾ ਹੈ। ਸਿੱਖੀ ਵਿਰੋਧੀ ਤਾਕਤਾਂ ਸਫਲ ਹੋ ਰਹੀਆਂ ਹਨ ਤੇ ਸਿੱਖੀ ਦਿਨ ਪ੍ਰਤੀ ਦਿਨ ਖੁਰਦੀ ਜਾ ਰਹੀ ਹੈ। ਸਿੱਖ ਆਪਣੇ ਨਿਸ਼ਾਨੇ ਤੋਂ ਦੂਰ ਹੁੰਦੇ ਜਾ ਰਹੇ ਹਨ। ਉਨ੍ਹਾਂ ਨੂੰ ਅਹਿਸਾਸ ਹੀ ਨਹੀਂ ਹੋ ਰਿਹਾ ਕਿ ਉਹ ਆਪਣੇ ਇਕ ਇਕ ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਤੋਂ ਦੂਰ ਹੋ ਕੇ, ਦਗ਼ਾ ਕਮਾ ਰਹੇ ਹਾਂ। ਕਿਸੇ ਸਿੱਖ ਪਾਸ ਇਹ ਸੋਚਣ ਦੀ ਵਿਹਲ ਹੀ ਨਹੀਂ ਕਿ ਉਸ ਦਾ ਇਤਿਹਾਸ ਕਿਵੇਂ ਹੋਂਦ ਵਿੱਚ ਆਇਆ ਤੇ ਉਸ ਦੇ ਪੁਰਖਿਆਂ ਨੇ ਕਿਵੇਂ ਆਪਣੀਆਂ ਜਾਨਾਂ ਦੀਆਂ ਅਹੂਤੀਆਂ ਦੇ ਕੇ ਇਸ ਨੂੰ ਕਾਇਮ ਰਖਿਆ। ਅਸੀਂ ਬੱਸ ਲੰਗਰਾਂ, ਛਬੀਲਾਂ ਵਿੱਚ ਹੀ ਮਸਤ ਹਾਂ ਤੇ ਇਸ ਮਾਣ ਨਾਲ ਖੁਸ਼ ਹੋਈ ਜਾ ਰਹੇ ਕਿ ਅਸੀਂ ਆਪਣੇ ਪੁਰਖਿਆਂ ਦੀਆਂ ਯਾਦਾਂ ਮਨਾ ਰਹੇ ਹਨ। ਸਮੇਂ ਦੀ ਜ਼ੋਰਦਾਰ ਮੰਗ ਹੈ ਕਿ ਆਪਣੇ ਵਿਰਸੇ ਨੂੰ ਸੰਭਾਲੀਏ ਅਦਾਰਾ 'ਭਾਈ ਦਿੱਤ ਸਿੰਘ ਪੱਤ੍ਰਿਕਾ' ਮਾਸਿਕ ਪੰਜਾਬੀ ਲਗਾਤਾਰ ਇਸ ਸੋਚ 'ਤੇ ਪਹਿਰਾ ਦਿੰਦੀ ਆ ਰਹੀ ਹੈ।

----0----

*ਲੜੀਵਾਰ*
*ਕਿਸ਼ਤ 3*

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

*'ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ' ਪੁਸਤਕ ਵਿਚੋਂ* ***ਦੰਭ ਵਿਦਾਰਨ*** *ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਪ੍ਰਾਪਤ ਹੋ ਰਹੀ ਹੈ। ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਇਸ ਨੂੰ ਸੰਪਾਦਿਤ ਕੀਤਾ ਹੈ ਤੇ ਇਸ ਦੇ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਹਨ। ਇਸ ਲੜੀ ਵਿੱਚ ਸਿਰਫ ਦੰਭ ਵਿਦਾਰਨ ਹੀ ਪ੍ਰਕਾਸ਼ਿਤ ਕੀਤੀ ਜਾਵੇਗੀ। ਇਸ ਪੁਸਤਕ ਵਿੱਚ ਗਿਆਨੀ ਦਿੱਤ ਸਿੰਘ ਜੀ ਵਲੋਂ ਸਾਧੂ ਦਯਾਨੰਦ ਦੇ ਸਤਯਾਰਥ ਪ੍ਰਕਾਸ਼ ਦੀ ਅਲੋਚਨਾ ਕੀਤੀ ਹੈ ਤੇ ਹਰ ਇਕ ਪਹਿਲੂ ਤੇ ਆਪਣੇ ਵੱਖਰੇ ਵਿਚਾਰ ਤਰਕ ਨਾਲ ਪੇਸ਼ ਕੀਤੇ ਹਨ। ਸਤਯਾਰਥ ਪ੍ਰਕਾਸ਼ ਵਿੱਚ ਲਿਖਾਰੀ ਵਲੋਂ ਦੂਜੇ ਧਰਮਾਂ ਦੀ ਨਿੰਦਿਆ ਦੇ ਨਾਲ-ਨਾਲ ਗੁਰੂ ਨਾਨਕ ਦੇਵ ਜੀ ਬਾਰੇ ਵੀ ਗਲਤ ਸ਼ਬਦਵਾਲੀ ਵਰਤੀ ਗਈ ਸੀ। ਇਸ ਲਈ ਗਿਆਨੀ ਜੀ ਨੇ ਪੂਰੀ ਤਰ੍ਹਾਂ ਘੋਖ ਕਰਨ ਉਪਰੰਤ ਇਸ ਨੂੰ 'ਦੰਭ ਵਿਦਾਰਨ' ਦਾ ਨਾਂ ਦਿੱਤਾ ਹੈ। ਉਮੀਦ ਹੈ ਕਿ ਪਾਠਕ ਚੰਗਾ ਹੁੰਗਾਰਾ ਦੇਣਗੇ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

ਜਿਸ ਤੇ ਸਾਬਤ ਹੁੰਦਾ ਹੈ ਇਹ ਮੱਤ ਵੇਦਾਂਤ ਵਿਚਾਰਾ। ਕਰ ਗਿਆ ਅਸਰ ਦੂਰ ਤੱਕ ਜਾਕੇ ਨਾਲ ਜੋਰ ਦੇ ਮਾਰਾ। ਜਿਸਤੇ ਸਭ ਵਿੱਚ ਦੱਸ ਏਸਦੀ ਪੈਂਦੀ ਬਹੁਤੀ ਥੋੜੀ। ਭਾਵੇਂ ਕਈਆਂ ਭੇਦ ਵਾਦੀਆਂ ਨਾਲ ਯਤਨ ਦੇ ਮੋੜੀ॥੩੩॥ ਜਿਸਤੇ ਛੱਡ ਬਯਾਸਵੇਦ ਨੂੰ ਸ਼ੰਕਰ ਗੁਰੂ ਬਨਾਇਆ। ਕਹਨ ਏਸ ਭਾਰਤ ਦੇ ਤਾਰਨ ਕਾਰਨ ਸ਼ਿਵਜੀ ਆਇਆ॥ ਸ਼ਿਵਨੇ ਲੈ ਅਵਤਾਰ ਕਲੂ ਵਿੱਚ ਬੁੱਧ ਜੈਨ ਮਤ ਥਾਪੇ॥ ਸਰਬ ਬ੍ਰਹਮ ਕਹ ਭੇਦ ਉਠਾਇਆ ਤੋੜੇ ਸਭੀ ਸਿਆਪੇ ॥੩੪॥ ਓੜਕ ਨੂੰ ਉਹ ਬ੍ਰਹਮ ਰੂਪ ਹੋ ਲੀਨ ਬ੍ਰਹਮ ਵਿੱਚ ਹੋਏ ॥ ਦਿੱਗ ਵਿਜੈ ਉਸਦੀ ਨੂੰ ਪੜਕੇ ਸਾਰੇ ਸੰਸੇ ਧੋਏ॥ ਇਹੋ ਜੇ ਹਾ ਹਾਲ ਦੇਸਦਾ ਮੁੱਢੋਂ ਹੀ ਹੈ ਆਇਆ॥ ਅੱਗੇ ਹੋਰ ਹੋਇਆ ਸਦਕੇ ਪਿਛਲਾ ਚੁਕ ਭੁਲਾਇਆ॥ ੩੫॥ ਇਨ੍ਹਾਂ ਦਿਨਾਂ ਵਿੱਚ ਹਾਸੇ ਵਾਲੀ ਬਾਤ ਹੋਰ ਇਹ ਹੋਈ॥ ਪਿਛਲੇ ਰਿਖੀਆਂ ਦੇ ਮੱਤ ਵਲੋਂ ਅਕਲ ਇਨਾਂ ਦੀ ਮੋਈ॥ ਵੇਦ ਪੁਰਾਨ ਸਿੰਮ੍ਰਤੀ ਆਦਿਕ ਫੇਰ ਦਰਸਨਾਂ ਕੇਰਾ॥ ਏਸ ਦੇਸ ਦੇ ਲੋਗਾਂ ਵਿਚੋਂ ਕੂਚ ਕਰਿਆ ਜਦ ਡੇਰਾ॥੩੬॥ ਤਦ ਇਕ ਹੋਰ ਮਹਾਤਮ ਜੰਮੇ ਨਮੇ ਮੱਤ ਪਰਚਾਰੀ॥ ਕੁਛ ਨਾ ਪਤਾ ਠਕਾਨਾ ਲਗੇ ਨਾ ਕਛੁ ਵਿਦਯਾ ਭਾਰੀ॥ ਵੇਦ ਵੇਦ ਦਾ ਰੌਲਾ ਪਾ ਕੇ ਐਨੇ ਜੱਕੜ ਲਾਏ॥ ਤਾਰ ਰੇਲ ਅਰ ਫੋਟੋਗਰਾਫੀ ਵੇਦਾਂ ਵਿੱਚ ਬਤਾਏ॥੩੭॥ ਫੇਰ ਪੁਰਾਨ ਬਤਾਏ ਝੂਠੇ ਅਰ ਸਿੰਮ੍ਰਿਤਿ ਬਕਵਾਸਾ॥ ਇੰਦ੍ਰ ਅਗਨੀ ਪੂਜਾ ਨੂੰ ਪੜ ਕਰਨ ਲੱਗਾ ਉਹ ਹਾਸਾ॥ ਅਪਨੇ ਮਨ ਦੇ ਢੰਗੇ ਲਾਕੇ ਆਪੇ ਅਰਥ ਬਨਾਏ॥ ਪੂਜਨ ਵਾਲੀ ਸਭ ਚੀਜ਼ਾਂ ਦੇ ਆਪੇ ਈਸ ਬਤਾਏ॥੩੮॥ ਸੁਨ ਸੁਨ ਵਿਦਯਾਹੀਨ ਵਿਚਾਰੇ ਫਸੇ ਜਾਲ ਵਿੱਚ ਐਸੇ॥ ਕਾਮੇ ਵਾਲੀ ਫਾਹੀਹ ਦੇ ਵਿੱਚ ਬੁਲ ਬੁਲ ਫਸਦੀ ਜੈਸੇ॥ ਨਿੱਕੇ ਨਿੱਕੇ ਮੁੰਡੇ ਆਖਨ ਅਸੀਂ ਆਰਯਾ ਹੋਏ॥ ਹਿੰਦੂ ਨਾਉਂ ਚੋਰ ਦਾ ਹੁੰਦਾ ਯਾ ਹਨ ਕਾਲੇ ਕੋਏ॥੩੯॥ ਵੇਦ ਅਸਾਡਾ ਸਭ ਵਿਦਯਾ ਦੀ ਖਾਨ ਅਹੇ ਵਡਭਾਰੀ॥ ਸਭ ਵਿਦਯਾ ਨਿਕਲੀ ਹੈ ਏਥੋਂ ਤਾਰ ਰੇਲ ਦੀ ਪਯਾਰੀ॥ ਏਹੋ ਜੇ ਹੇ ਮੁੰਡੇ ਸੁਨ ਸੁਨ ਮਨ ਵਿੱਚ ਰਾਜੀ ਹੁੰਦੇ॥ ਤਾਰਾਂ ਰੇਲ ਬਨਾਉਨ ਦੇ ਮਨਸੂਬੇ ਮਨ ਵਿੱਚ ਗੁੰਦੇ॥੪੦॥ ਵੇਦ ਵੇਦ ਕਰ ਕਛਾਂ ਮਾਰਨ ਅੱਖਰ ਇਕ ਨ ਜਾਨਨ। ਨਾ ਕੁੱਛ ਅਰਥ ਭਾਵ ਹੀ ਉਸ ਦੇ ਮਨ ਦੇ ਵਿੱਚ ਪਛਾਨਨ॥ ਐਂਵੇ ਭਾਹੋ ਰੌਲਾ ਪਾਇਆ ਬੁੱਧੂ ਸਾਧ ਵਿਚਾਰੇ॥ ਸ੍ਵਾਮੀ ਬਾਝੋਂ ਐਵੇਂ ਸੇ ਜੋ ਹੋਏ ਰਿਖੀ ਹਮਾਰੇ॥੪੧॥ ਅਸਲ

ਬਯਾਨ ਦੇ ਮਤ ਦੀ ਨਾਹੀਂ ਖਬਰ ਕਿਸੇ ਨੂੰ ਦਸਨ॥ ਜੀਵ ਈਸਦੀ ਸੁਨਨ ਏਕਤਾ ਕੰਨ ਦਬਾਕੇ ਨੱਸਨ॥ ਕਹਨ ਨਵੀਨ ਵੇਦਾਂਤ ਏਹੁ ਹੈ ਸੰਕਰ ਜੀ ਨੈ ਕੀਤਾ॥ ਜਿਸਦਾ ਪਤਾ ਦੇਸ਼ ਦੇ ਲੋਕਾਂ ਚੰਗੀ ਤਰ੍ਹਾਂ ਨ ਲੀਤਾ॥੪੨॥ ਹੁਣ ਆ ਸੁਆਮੀ ਭੇਦ ਅਸਾਨੂੰ ਸਭ ਚੰਗਾ ਸਮਝਾਇਆ॥ ਜੁਦੇ ਜੁਦੇ ਹਨ ਜੀਵ ਈਸ ਦੋ ਇਕ ਨਹੀਂ ਮਨ ਭਾਇਆ। ਵੇਦਾਂ ਬਿਨਾ ਸਾਸਤ੍ਰ ਸਾਰੇ ਹਨ ਝੂਠੇ ਬਕਵਾਦਾ॥ ਸਿਰ ਮੁੰਨਨ ਦੀ ਵੇਦਾਂ ਵਿਚੋਂ ਨਿਕਲਦੀ ਮਰਯਾਦਾ॥ ਮੁੰਡਨ ਸਾਬਤ ਕਰ ਕਰ ਦਸਦੇ ਜੋ ਵੇਦਾਂ ਦੇ ਕਰਤੇ॥ ਨਾਈਪਣ ਦੀ ਵਿਦਯਾ ਜਾਨਨ ਰੋਡ ਭੋਡ ਕਰ ਧਰਤੇ॥ ਫਿਰ ਇਕ ਧਾਗਾ ਵਟ ਪਾਉਨਾਂ ਗਲ ਵਿੱਚ ਵੇਦ ਬਤਾਵੇ॥ ਵਕਤ ਪੇਸ਼ਾਬ ਓਸਨੂੰ ਲੈ ਕੇ ਕੰਨਾਂ ਤੇ ਟੰਗਵਾਵੇ॥੪੪॥ ਦੇਖਯਾ ਵੇਦ ਦਸਦਾ ਸਾਨੂੰ ਘੀਉ ਅੱਗ ਵਿੱਚ ਸਾੜਨ। ਸਵਾਹਾ ਸਵਾਹਾ ਕਰਕੇ ਲਗਯਾ ਸਾਡਾ ਧਾਮ ਉਜਾੜਨ॥ ਸਾਨੂੰ ਤਾਂ ਹੁਨ ਅਕਲ ਆਇ ਗਈ ਬ੍ਰਹਮ ਚਰਚਾ ਦੀ ਸਾਰੀ। ਭੀਮ ਸੈਨ ਜੰਮਨਗੇ ਮੁੰਡੇ ਅਰ ਜੋਧੇ ਬਲਕਾਰੀ॥੪੫॥ ਵੱਡੇ ਹੋਕੇ ਬਯਾਹ ਕਰਾਈਏ ਖਾਈਏ ਭਿੰਡੀ ਤੋਰੀ॥ ਜੀਵ ਹੱਤ੍ਯਾ ਅਸੀਂ ਨ ਕਰਨੀ ਜੋ ਕਰਦਾ ਸੋ ਘੋਰੀ॥ ਇਹੋ ਜੇਹੇ ਢੰਗੇ ਲਾਕੇ ਬੈਠੇ ਮਨ ਪਰਚਾਉਨ॥ ਜਿਸਤੇ ਸਿਧ ਨਹੀਂ ਕੁਛ ਹੁੰਦਾ ਖਯਾਲੀ ਪਲਾਉ ਪਕਾਉਨ॥੪੬॥ ਇਹ ਚੇਲਯਾਂ ਦਾ ਹਾਲ ਸੁਨਾਇਆ ਨਹੀ ਖਬਰ ਜਿਨ ਰੱਤੀ॥ ਸੀ ਉਹ ਗੁਰੂ ਇਨਾਂ ਦਾ ਸਿਯਾਣਾਂ ਯਾ ਸੀ ਸੋ ਮਨ-ਮੱਤੀ॥ ਇਤਨੀ ਨਹੀਂ ਵਿਚਾਰ ਇਨ੍ਹਾਂ ਨੂੰ ਮਹਾਂ ਰਿਖੀ ਬਤਲਾਉਨ॥ ਵਿੱਚ ਸਮਾਜਾਂ ਦੇ ਖੜ ਖੜਕੇ ਪਏ ਤਾਲੀਆਂ ਲਾਉਨ॥੪੭॥ ਰਚੇ ਸਮਾਜ ਓਸਦੇ ਪਿਛੇ ਕਾਲਜ ਚੁਕ ਬਨਾਏ॥ ਉਸਦੀ ਪੋਥੀ ਸਤਯਾਰਥ ਨੂੰ ਵੇਦ ਮੰਨਿਆ ਗਾਏ। ਅਨਾਪ ਸਟਾਪ ਓਸ ਵਿੱਚ ਉਸ ਨੇ ਜੋ ਲਿਖ ਦਿੱਤਾ ਭਾਈ॥ ਓਹੋ ਸਚ ਈਸਦੀ ਬਾਣੀ ਝੂਠ ਨ ਸਮਝੋ ਰਾਈ॥੪੮॥ ਹੁਣ ਮੈਂ ਦੱਸਾਂ ਦਯਾਨੰਦ ਦਾ ਹਾਲ ਆਪ ਜੋ ਦੇਖਾ। ਅਖੀਂ ਦੇਖੇ ਪਰ ਨਾ ਪੈਂਦਾ ਰੰਚਕ ਕਿਸੇ ਭੁਲੇਖਾ। ਸੀ ਉਹ ਮੋਟਾ ਤਾਜਾ ਭਾਰਾ ਗੋਲ ਮੋਲ ਸਿਰ ਐਸਾ। ਜੰਗਲ ਦਾ ਹਦਵਾਣਾ ਹੁੰਦਾ ਇਹੋ ਜੇਹਾ ਜੈਸਾ॥੪੯॥ ਰੰਗ ਗੰਦੀਮੀ, ਠੱਠੇ ਕਰਨਾ ਸੀ ਆਦਤ ਉਸ ਕੇਰੀ। ਕਈ ਵੇਰ ਸੀ ਬਾਤ ਚੀਤ ਤਦ ਉਸ ਸੇ ਹੋਈ ਮੇਰੀ। ਨਾਲ ਮਖੌਲ ਟਿਚਕਰਾਂ ਕਰਦਾ ਲੋਗਾਂ ਦੇ ਮਨ ਹੌਲੇ। ਜਿਸ ਤੇ ਆਖੇ ਖੂਬ ਚੁਟਕਲੇ ਜੋ ਬਨ ਭਰੇ ਮਖੌਲ॥੫੦॥ ਸਿੰਮ੍ਰਤ ਅਤੇ ਦਰਸਨਾਂ ਤਾਂਈ ਉਸ ਨੈ ਨਾ ਸੀ ਦੇਖਾ। ਫਿਰ ਉਪਨਿਸ਼ਧਾਂ ਵਿੱਚ ਉਸ ਨੂੰ ਹੈ ਸੀ ਬਹੁਤ ਭੁਲੇਖਾ। ਨ ਸੀ ਪੁਰਾਨ ਓਸ ਨੈ ਦੇਖੇ ਅਰ ਨਾ ਦੇਖਾ ਖੰਡਨ। ਦੇਖੇ ਹਰਖ ਰਿਖੀ ਦੇ ਕੀਤੇ ਜੋ ਸਿਧਾਂਤ ਨੂੰ ਮੰਡਨ॥੫੧॥ ਚਾਰੇ ਵੇਦ ਓਸ ਨੂੰ ਆਵਨ ਚੰਗੇ ਪਾਠ ਦੁਆਰਾ। ਮਨੂ ਸਿੰਮ੍ਰਿਤੀ ਪਾਸੋਂ ਉਸ ਨੈ ਕੀਤਾ ਚਾਇ ਕਨਾਰਾ॥ ਅਸ਼੍ਰ ਧਿਯਾਈ ਕਲਪ ਸੂਤ੍ਰ ਭੀ ਉਸਨੂੰ ਚੰਗੇ ਆਉਨ। ਉਲਟ ਪੁਲਟ ਅਰਥਾ ਦਾ ਕਰਕੇ ਜਿਸ ਤੇ ਸੋ ਦਖਲਾਉਨ॥੫੨॥ ਜਿਉ ਸੰਸਾਰ ਨੀਰ ਵਿੱਚ ਵੜਕੇ ਲੋਗਾਂ ਨੂੰ ਫੜ ਮਾਰੇ। ਪਰ ਉਹ ਮਰੇ ਤੁਰਤ ਹੀ ਕਰੀਏ ਨੀਰੋਂ ਚੁੱਕ ਕਨਾਰੇ। ਤਿਸੀ ਤਰਾਂ ਸੀ ਦਿਆ ਨੰਦ ਜੀ ਵੇਦਾਂ ਵਿੱਚ ਫਸਾਕੇ। ਕਰੇ ਖੁਆਰ ਪੰਡਤਾਂ ਤਾਂਈ ਅਲ ਜਟੱਲ ਲਗਾਕੇ ॥੫੩॥ ਪਰ ਜਦ ਉਸ ਨੂੰ ਵੇਦੋਂ ਬਾਹਰ ਕਰਕੇ ਚਰਚਾ ਧਰੀਏ। ਸੱਤੇ ਭੁਲ ਜਾਨ ਉਸ ਵੇਲੇ ਜੋ ਚਾਹੋ ਸੋ ਕਰੀਏ। ਜਿਸ ਤੇ ਮੈਂ ਸੀ ਏਹੋ ਕਰਦਾ ਵੇਦਾਂ ਵਲ ਨ ਜਾਂਦਾ। ਹੋਰ ਪ੍ਰਸੰਗ ਚਲਾਕੇ ਉਸ ਨੂੰ ਪਲ ਦੇ ਵਿੱਚ ਦਬਾਂਦਾ॥੫੪॥ ਓਸ ਸਮਯ ਦੇ ਪੰਡਤ ਸਾਰੇ ਦੇਬਨ ਓਹ ਗਵਾਹੀ। ਦਿਆ ਨੰਦ ਦੇ ਗਲ ਵਿੱਚ ਪਾਈ ਜੋ ਮੈ ਬਚਨਾਂ ਫਾਹੀ। ਮੈ ਹਾਂ ਦਾਹਵੇ ਨਾਲ ਆਖਦਾ ਜੇ ਉਹ ਜਿੰਦਾ ਹੁੰਦਾ। ਕਰਦੇ ਲੋਗ ਮਖੌਲ ਓਸ ਨੂੰ ਆਖ ਅਕਲ ਦਾ ਕੁੰਦਾ॥੫੫॥ ਸੀ ਜਿਤਨਾ ਚਿਰ ਜਿੰਦਾ ਉਹ ਸੀ ਮੱਤ ਬਦਲਦਾ ਰਹਿੰਦਾ। ਹੁਣ ਹੈ ਕੁਝ ਪਲਕ ਵਿੱਚ ਮੁੜਕੇ ਹੋਰ ਕੁਝ ਸਾ ਕਹਿੰਦਾ। ਜਿਸ ਤੇ ਮੈ ਹਾਂ ਕਹਿੰਦਾ ਸਭ ਨੂੰ ਦਾਹਵਾ ਕਰਕੇ ਭਾਈ। ਅਜੇ ਤੀਕ ਸੀ ਉਸ ਦੇ ਮਤ ਦੀ ਨਿਸਚਤ ਬਾਤ ਨ ਕਾਈ॥੫੬॥ ਇਕ ਵੇਰ ਜੋ ਲਿਖੀ ਓਸ ਨੈ ਬਾਤ ਆਖ ਕਰ ਚੰਗੀ। ਦੂਰੀ ਵੇਰ ਉਹੋ ਹੈ ਰੱਦੀ ਧਰਕੇ ਮਨ ਵਿੱਚ ਤੰਗੀ। ਇਸੀ ਤਰ੍ਹਾਂ ਉਹ ਅਦਲ ਬਦਲਦਾ ਤੁਰ ਗਿਆ ਏਸ ਜਹਾਨੋਂ॥ ਨਹੀ ਮਹਾਤਮ ਵਾਂਗ ਓਸ ਨੈ ਆਖੀ ਇਕ ਜਬਾਨੋਂ। ਨਹੀ ਮਹਾਤਮ ਵਾਂਗ ਓਸ ਨੈ ਆਖੀ ਇਕ ਜਬਾਨੋਂ। ਨਹੀ ਮਹਾਤਮ ਵਾਂਗ ਓਸ ਨੈ ਆਖੀ ਇਕ ਜਬਾਨੋਂ॥੫੭॥ ਭਾਵੇਂ ਚੇਲੇ ਉਸਦੇ ਹੋਸਨ ਤੰਗ ਬਾਤ ਇਹ ਸੁਨਕੇ। ਗਾਲਾਂ ਕਢਨਗੇ ਉਹ ਮੈਨੂੰ ਸੀਸ ਆਪਨਾ ਧੁਨਕੇ। ਪਰ ਮੈਂ ਕੁਝ ਨ ਸਮਝਾਂ ਇਨ ਕੋ ਜੋ ਹਨ ਬਾਲ ਇਆਣੇ।

ਆਪੇ ਸਮਝ ਜਾਨਗੇ ਸਾਰੀ ਜਦ ਹੋ ਜਾਨ ਸਿਆਣੇ ॥੫੮॥ ਜੇ ਚੇਲਯਾਂ ਦੀ ਜੇ ਹਠ ਧਰਮੀ ਅਰ ਦੂਰ ਹੋ ਜਾਏ। ਤਾਂ ਇਹ ਦਿਆ ਨੰਦ ਦਾ ਮੁਤ ਕੇ ਨਾਮ ਨ ਲੈਸਨ ਕਾਏ। ਅਰ ਜੇ ਵਿਦਯਾ ਇਨ ਮਹਿ ਹੋਵੇ ਪੂਰਨ ਵੇਦ ਪੁਰਾਨਾ। ਤਾਂ ਭੀ ਦਿਆ ਨੰਦ ਦਾ ਨਾਹੀ ਇਨ ਕੇ ਵਿਚ ਟਕਾਨਾ॥੫੯॥ ਅੰਧਿਆਂ ਦੇ ਵਿੱਚ ਕਾਣਾਂ ਭਾਈ ਰਾਉ ਅਹੇ ਤਦ ਤਾਂਈ। ਜਦ ਤਕ ਸਾਰੇ ਵੇਦਾਂ ਦੀ ਨਾ ਅਕਲ ਇਨਾਂ ਵਿੱਚ ਆਈ। ਪਰ ਜਦ ਸਮਝ ਲੈਣਗੇ ਪੜਕੇ ਤਦ ਸਭ ਚਾਉ ਉਤਾਰਨ। ਦੇਖ ਵੇਦ ਵਿੱਚ ਹਵਨ ਕਰਾਨੇ ਅਰ ਘੋੜਿਆ ਮਾਰਨ॥੬੦॥ ਪਰ ਇਹ ਵੇਦ ਬਣਾਏ ਜਿਸ ਨੈ ਸੀ ਉਹ ਪੁਰਖ ਅਜੇਹਾ। ਅਗ ਪੌਣ ਅਰ ਪਾਣੀ ਕੋਲੋਂ ਡਰੇ ਡਰਾਕਲ ਜੇਹਾ। ਜਿਸ ਵਿੱਚ ਕੁੱਝ ਸ਼ਕਤ ਉਨ ਦੇਖੀ ਉਸ ਨੂੰ ਦੇਵ ਠਰਾਯਾ। ਉਸ ਹੀ ਦਾ ਕਰ ਪੂਜਨ ਉਸ ਨੈ ਮੰਤ੍ਰ ਵਿੱਚ ਟਕਾਇਆ॥੬੧॥ ਪਰ ਉਹ ਮੰਤ੍ਰ ਐਸੇ ਹਨ ਜੋ ਸਮਝ ਕਠਨ ਹੈ ਪੈਂਦੀ। ਜਿਸ ਦੀ ਬੁਧ ਵਿੱਚ ਜੋ ਕੁਛ ਆਵੇ ਸੋਈ ਹੈ ਰਚ ਲੈਂਦੀ। ਅੱਜ ਤੀਕ ਨਹਿ ਕਿਸੈ ਪੁਰਖ ਨੂੰ ਸਮਝ ਇਨਾਂ ਦੀ ਪੈਂਦੀ। ਕੁਝ ਹੀ ਅਰਥ ਕਰੋ ਚਾ ਓਸਦੇ ਗਲਤੀ ਉਸ ਵਿੱਚ ਰਹਿੰਦੀ॥੬੨॥ ਜਿਸ ਤੇ ਸਾਧੂ ਦਿਆਨੰਦ ਨੈ ਜਦ ਕੁਝ ਵੇਦਾਂ ਪੜਿਆ। ਉਸਨੈ ਭੀ ਫਿਰ ਸਮਝ ਮੁਤਾਬਿਕ ਚਾਇ ਮਸੌਦਾ ਘੜਿਆ। ਅਰ ਉਨ ਵਾਂਗ ਅੰਧੇਰੀ ਕੋਠੀ ਹਥ ਪੈਰ ਸਭ ਮਾਰੇ। ਇਕ ਬਾਤ ਪਰ ਨਿਸਚਾ ਨਾ ਸੀ ਕੀਤਾ ਓਸ ਵਿਚਾਰੇ॥੬੩॥ ਜਿਸ ਤੇ ਕਈ ਵੇਰ ਉਨ ਕੀਤੀ ਅਦਲ ਬਦਲ ਮਨ ਭਾਈ। ਸੱਤਯਾਰਥ ਪ੍ਰਕਾਸ਼ ਵਿੱਚ ਜਿਉਂ ਪ੍ਰਗਟ ਹੈ ਦਿਖ ਲਾਈ। ਪਹਲੀ ਜਿਲਦ ਵਿੱਚ ਜੋ ਲਿਖਯਾ ਵੇਦ ਸਧਾਂਤ ਕਰਾਰ। ਦੂਜੀ ਵੇਰ ਓਸਨੂੰ ਦਸਿਆ ਹੈ ਇਹ ਮਹਾਂ ਨਕਾਰਾ॥੬੪॥ ਜਿਸ ਤੇ ਇਹ ਹਨ ਅਰਥ ਠੀਕ ਜੋ ਹੁਣ ਮੈਨੂੰ ਦਿਸ ਆਏ। ਪਹਲੇ ਤਾਂ ਅਨਜਾਣ ਪਣੇ ਵਿੱਚ ਢੰਗੋ ਬੇੜੇ ਲਾਏ। ਜੇ ਕਰ ਅੱਜ ਤੀਕ ਉਹ ਰੈਂਦਾ ਇਸ ਦੁਨੀਆਂ ਪਰ ਭਾਈ। ਖਬਰ ਨਹੀ ਉਹ ਕਯਾ ਕੁਛ ਕਰ ਦਾ ਅਦਲ ਬਦਲ ਮਨ ਆਈ॥੬੫॥ ਜਿਸ ਤੇ ਪ੍ਰਗਟ ਹੁੰਦਾ ਹੈ ਨਾ ਪਤਾ ਓਸਨੂੰ ਲਗਾ। ਜੋ ਮਨ ਅੰਦ੍ਰ ਸਮਝ ਲੇਂਵਦਾ ਸੋ ਲਿਖਨੇ ਨੂੰ ਭਗਾ ਸੋ ਮੈਂ ਸਾਰਾ ਖੋਲ ਸੁਨਾਵਾਂ ਇਸ ਪੋਥੀ ਵਿੱਚ ਪਯਾਰੇ। ਅਸਲੀ ਉਸ ਦੀ ਰਚਣਾਂ ਨੂੰ ਧਰਮਾਤਮ ਲੋਗ ਵਿਚਾਰੇ ॥੬੬॥

**ਭਾਵ:-** ਮੈਂ ਇਸ ਬਾਤ ਨੂੰ ਵੱਡੇ ਹੀ ਦਾਹਵੇ ਅਤੇ ਸੱਤ ਪ੍ਰਤੱਗਯਾ ਨਾਲ ਆਖਦਾ ਹਾਂ ਜੋ ਸਾਧੂ ਦਿਆ ਨੰਦ ਦਾ ਅਪਨਾ ਮਤਵੇਦ ਅਤੇ ਸਿੰਮ੍ਰਿਤੀ ਅਨੁਸਾਰ ਨਹੀਂ ਸਾ, ਕਿੰਤੂ ਓਹ ਅਸਲ ਵਿੱਚ ਵੇਦ ਅਤੇ ਸਿੰਮ੍ਰਿਤੀ ਦੇ ਸਿਧਾਂਤ ਨੂੰ ਹਾਸੀ ਕਰਨੇ ਵਾਲਾ ਅਰ ਦਿਲ ਤੋਂ ਨਾਸ ਕਰਨੇ ਵਾਲਾ ਸਾ ਜਿਸ ਤੇ ਉਹ ਚਾਹੁੰਦਾ ਸਾ ਕਿ ਵੇਦ ਦੀ ਪੁਰਾਣੀ ਮ੍ਰਯਾਦਾ ਜੋ ਪ੍ਰਚਲਤ ਹੈ ਉਸਨੂੰ ਹਟਾ ਕੇ ਮੇਰੀ ਕਲਪੀ ਮਨ ਘੜਤ ਰੀਤੀ ਚਲ ਪਏ, ਪ੍ਰੰਤੂ ਉਸ ਨੇ ਇਸ ਮਨੋਰਥ ਦੇ ਪੂਰਾ ਕਰਨੇ ਲਈ ਦਖਨ ਅਤੇ ਬਨਾਰਸ ਜੈਸੇ ਅਸਥਾਨ ਤਾਂ ਜੋਗ ਨ ਸਮਝੇ, ਕਿਉਂਕਿ ਦੱਖਨ ਵਿੱਚ ਅਜੇ ਤਕ ਵੱਡੇ-ਵੱਡੇ ਵੇਦ ਪਾਠੀ ਅਰ ਵੇਦ ਵਿਦਯਾ ਦੇ ਜਾਨਨੇ ਵਾਲੇ ਪੰਡਤ ਸੇ, ਜਿਨਾ ਦੇ ਅਗੇ ਇਨਾਂ ਦੀ ਦਾਲ ਨਹੀਂ ਸੀ ਗਲਦੀ। ਇਸੇ ਤਰ੍ਹਾਂ ਬਨਾਰਸ ਵਿੱਚ ਭੀ ਐਸੇ ਪੰਡਤ ਸੇ ਜੋ ਇਸ ਦੇ ਕਪੋਲ ਕਲਪਤ ਮਤ ਨੂੰ ਹਾਸੀ ਦੇ ਜੋਗ ਸਮਝਦੇ ਸੇ। ਇਸ ਵਾਸਤੇ ਉਸਨੇ ਪੰਜਾਬ, ਜੋ ਸੰਸਕ੍ਰਿਤ ਵਿਦਯਾ ਤੇ ਹੀਨ ਸਾ ਇਸ ਕੰਮ ਲਈ ਉਤਮ ਜਾਤਾ, ਅਰ ਇਸ ਨੇ ਲਾਹੌਰ ਸ਼ਹਿਰ ਨੂੰ ਅਪਨਾਂ ਮੁਖ ਅਸਥਾਨ ਜਾਤਾ, ਜਿਸ ਤੇ ਪੰਜ ਚਾਰ ਅੰਗ੍ਰੇਜ਼ੀ ਫਾਰਸੀ ਪੜੇ ਹੋਏ ਆਦਮੀ ਜੈਸਾ ਕੇ ਲਾਲਾ ਸਾਈਂ ਦਾਸ ਜੀ ਪਰਲੋਕ ਵਾਸੀ, ਲਾਲਾ ਮੂਲ ਰਾਜ ਜੀ ਐਮ.ਏ. ਅਤੇ ਲਾਲਾ ਜੀਵਨ ਦਾਸ ਜੀ ਆਦਿਕ ਕਈ ਮਹਾਤਮਾ ਨੇ ਇਹ ਖਯਾਲ ਕਰਕੇ ਕੇ ਇਸ ਸਾਧੂ ਤੇ ਕੁਛ ਕੰਮ ਲੇਵੇਂ, ਉਸ ਨੂੰ ਅਪਨੀ ਸਿਖਯਾ ਦੇ ਕੇ ਅਪਨੇ ਅੱਡੇ ਲਾ ਲੀਤਾ, ਪ੍ਰੰਤੂ ਇਨ੍ਹਾਂ ਭਾਈਆਂ ਵਿੱਚ ਲਾਲਾ ਸਾਈ ਦਾਸ ਜੀ, ਜੋ ਆਰਯਾ ਸਮਾਜ ਲਾਹੌਰ ਦੇ ਪਹਿਲੇ ਪ੍ਰਧਾਨ ਸੇ, ਵੱਡ ਬੁਧੀਵਾਨ ਅਤੇ ਸਮਝਦਾਰ ਸੇ। ਇਸੀ ਤਰ੍ਹਾਂ ਰਾਇ ਮੂਲ ਰਾਜ ਸਾਹਿਬ ਭੀ ਬਹੁਤ ਦੂਰ ਅੰਦੇਸ਼ੀ ਵਾਲੇ ਸਨ, ਲਾਲਾ ਜੀਵਨ ਦਾਸ ਜੀ ਦਿਲ ਦੇ ਸਾਫ ਅਰ ਸਾਦੇ ਸੁਭਾਉ ਵਾਲੇ ਸੁਆਮੀ ਅਰ ਵੇਦ ਭਗਤ ਸਨ। ਲਾਲਾ ਸਾਈਂ ਦਾਸ ਜੀ, ਦਾ ਸਾਡੇ ਨਾਲ ਵੱਡਾ ਹੀ ਪ੍ਰੇਮ ਸਾ, ਅਰ ਕਈ ਵੇਰ ਬਾਤਾਂ ਕਰਦੇ ਕੋਈ ਬਾਤ ਚਲ ਪਏ ਕੇ ਸਾਧੂ ਜੀ ਇਹ ਕਯਾ ਲਿਖਦੇ ਹਨ ਤਦ ਸਾਈਂ ਦਾਸ ਜੀ ਆਖਦੇ ਹੁੰਦੇ ਸੇ "ਕੇ ਅਜੀ ਅਮੋੜ ਲੱਠ ਮਾਰ ਫਕੀਰ ਹੈ ਇਸ ਕੋ ਆਪ ਕਾਬੂ ਕਰਕੇ ਕਾਮ ਲੇਤੇ ਚਲੋ" ਜਿਸ ਤੇ ਉਹ ਸੁਆਮੀ ਨੂੰ ਇਤਨਾਂ ਲਾਇਕ ਨਹੀਂ ਜਾਣਦੇ ਸੇ ਜੈਸਾ ਕੇ ਅੱਜ ਕੱਲ ਦੇ ਲੜਕੇ ਮੰਨਦੇ ਹਨ।

ਚਲਦਾ

—0—

ਲੜੀਵਾਰ
ਕਿਸ਼ਤ 13

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:), ਚੰਡੀਗੜ੍ਹ, ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ, ਪੰਥ ਰਤਨ ਜੀਵਨ ਰਚਨਾ ਅਤੇ ਸ਼ਖ਼ਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਪੰਥ ਰਤਨ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ, ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ 'ਦਿੱਤ ਸਿੰਘ ਮੈਗਜ਼ੀਨ', ਰੋਪੜ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਂਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖਸ਼ੀਅਤ ਤੋਂ ਵੀ ਗਿਆਨੀ ਦਿੱਤ ਸਿੰਘ ਜੀ ਦੀ ਤਰਜ਼ 'ਤੇ ਹੀ ਪ੍ਰਭਾਵਿਤ ਹਨ। ਉਨ੍ਹਾਂ ਵਲੋਂ ਸੰਪਾਦਿਤ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਜਿਸ ਦੇ ਲੇਖਕ ਸ. ਗੁਰਬਖ਼ਸ਼ ਸਿੰਘ ਕੇਸਰੀ ਹਨ, ਨੂੰ ਲੜੀਵਾਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਡਾ. ਕਰਨੈਲ ਸਿੰਘ ਸੋਮਲ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਫਰੰਟ ਪੇਜ਼ ਤੇ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

## ਪੰਥਕ ਗੀਤ ਬਾਰੇ

ਇਹ ਰਚਨਾ ਸਾਨੂੰ ਵੇਖਣ ਨੂੰ ਨਹੀਂ ਮਿਲ ਸਕਦੀ। ਉਂਜ, ਖਾਲਸਾ ਪਾਰਲੀਮੈਂਟ ਗਜ਼ਟ ਦੇ ਜੂਨ-ਜੁਲਾਈ 1950 ਦੇ ਅੰਕ ਵਿੱਚ 'ਸਾਡਾ ਪੰਥਕ ਗੀਤ' ਕਵਿਤਾ ਛਪੀ ਮਿਲੀ ਹੈ। ਇਹ ਸਪੱਸ਼ਟ ਨਹੀਂ ਕਿ ਇਹ ਰਚਨਾ ਹੀ 'ਪੰਥਕ ਗੀਤ' ਹੈ ਜਾਂ ਵੱਖਰੀ ਹੈ।

## ਕਲਮ ਤੇ ਤਲਵਾਰ ਦਾ ਸੰਬਾਦ ਬਾਰੇ

ਲੰਡਨ ਦੀ ਬ੍ਰਿਟਿਸ਼ ਲਾਇਬ੍ਰੇਰੀ ਵਿੱਚ ਪਈ ਇਸ ਪੁਸਤਕ ਦੀ ਇਕ ਕਾਪੀ (ਨਕਲ) ਰਣਜੋਧ ਸਿੰਘ ਗਿੱਲ ਦੇ ਯਤਨਾਂ ਨਾਲ ਪ੍ਰਾਪਤ ਹੋਈ ਹੈ। ਇਸ ਦਾ ਪਹਿਲਾਂ ਐਡੀਸ਼ਨ 3 ਜੂਨ 1915 ਵਿੱਚ ਇਕ ਹਜ਼ਾਰ ਦੀ ਗਿਣਤੀ ਵਿੱਚ ਛਪਿਆ। ਪੁਸਤਕ ਦੇ ਟਾਈਟਲ ਕਵਰ ਉੱਤੇ ਇਹ ਸ਼ਬਦ ਛਪੇ ਹਨ: 'ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ'। ਪ੍ਰਕਾਸ਼ਕ ਦਾ ਨਾਂ 'ਸ੍ਰੀਮਾਨ ਮਹੰਤ ਮੰਗਲ ਸਿੰਘ ਜੀ, ਧੋਲੇਤਾ (ਜ਼ਿਲਾ ਜਲੰਧਰ) ਛਪਿਆ ਹੈ। ਕੇਸਰੀ ਜੀ ਨੇ ਇਹ ਪੁਸਤਕ ਸੂਬੇਦਾਰ ਮੇਜਰ ਅਨੋਖ ਸਿੰਘ ਨੂੰ ਸਮਰਪਿਤ ਕੀਤੀ ਹੈ। ਇਸ ਸਮਰਪਣ ਦਾ ਪਹਿਲਾ ਅੱਧ ਕਵਿਤਾ ਵਿੱਚ ਹੈ ਤੇ ਦੂਜਾ ਅੱਧ ਵਾਰਤਕ ਵਿੱਚ ਹੈ। ਇਹ ਸਮਰਪਣ ਇਸ ਪ੍ਰਕਾਰ ਹੈ:

*ਸਮਰਪਣ !*
*ਸ੍ਰੀ ਮਾਨ ਸੂਬੇਦਾਰ ਮੇਜਰ ਅਨੋਖ ਸਿੰਘ,*
*ਪੰਥਕ ਪ੍ਰੇਮੀ ਤੇ ਪੰਜਾਬੀ ਦਾ ਸਹਾਰਾ ਹੈ।*
*ਦੇਸ਼, ਕੌਮ. ਗੌਰਮਿੰਟ ਪੰਥ ਦਾ ਸਤਾਰਾ ਇਕ,*
*ਸੂਰ, ਬੀਰ. ਧੀਰ ਦਸਮੇਸ਼ ਦਾ ਦੁਲਾਰਾ ਹੈ।*
*ਜੀਵਨ ਅਦੁੱਤੀ ਸੁੱਤੀ ਕੌਮ ਨੂੰ ਜਗਾਨ ਵਾਲਾ,*
*ਵਿੱਦਵਾਨ. ਗੁਣੀ, ਮਨ ਮੋਹਨ ਦਿਦਾਰਾ ਹੈ।*

*'ਕੇਸਰੀ' 'ਕਲਮ, ਤਲਵਾਰ ਦਾ ਸੰਬਾਦ' ਲਿਖ,*
*ਪੇਸ਼ ਕੀਤਾ ਆਪਣੇ ਮੈਂ ਕਾਵਯ ਦਾ ਨਜ਼ਾਰਾ ਹੈ।*

ਮੈਂ ਆਪਣੇ ਪ੍ਰਮ ਕ੍ਰਿਪਾਲੂ ਸੱਜਨ ਸਰਦਾਰ ਅਨੋਖ ਸਿੰਘ ਜੀ ਸਾਹਿਬ ਸੂਬੇਦਾਰ ਮੇਜਰ, ਚਿੰਡ ਵਿਨ ਬਟਾਲੀਅਨ ਮਨੇਵਾ ਅਪਰ ਬਰਮਾ (Monywa U Burma) ਦੀ ਪਵਿੱਤ੍ਰ ਸੇਵਾ ਵਿਖੇ ਪੰਜਾਬੀ ਵਿੱਚ ਇਕ ਨਵਾਂ ਖਿਆਲ 'ਕਲਮ ਅਤੇ ਤਲਵਾਰ ਦਾ ਸੰਬਾਦ' ਰਚ ਕੇ ਨਿੰਮ੍ਰਤਾ ਸਹਿਤ 'ਸਮਰਪਣ' ਕਰਦਾ ਹਾਂ।

*-ਗੁਰਬਖ਼ਸ਼ ਸਿੰਘ 'ਕੇਸਰੀ'*

ਇਸ ਪੁਸਤਕ ਦੇ ਅਗਲੇ ਪੰਨੇ ਉੱਤੇ ਇਸ ਪੁਸਤਕ ਦਾ ਨਾਂ ਦੇ ਕੇ ਇਸ ਨੂੰ 'ਇਕ ਨਵਾਂ ਖਿਆਲ' ਆਖਿਆ ਹੈ। ਨਾਲ ਹੀ ਦੋ ਮਹੱਤਵਪੂਰਨ ਸੂਚਨਾਵਾਂ ਦਰਜ ਕਰ ਦਿੱਤੀਆਂ ਹਨ। ਪਹਿਲੀ ਇਹ ਕਿ ਇਸ ਪੁਸਤਕ ਦੀ ਰਚਨਾ ਵੇਲੇ ਕੇਸਰੀ ਜੀ ਪਟਿਆਲਾ ਗਜ਼ਟ, ਪਟਿਆਲਾ ਦੇ ਸਬ-ਐਡੀਟਰ ਸਨ। ਦੂਜਾ, ਉਸ ਸਮੇਂ ਤੀਕ ਕੇਸਰੀ ਜੀ ਦੀਆਂ ਰਚਨਾਵਾਂ ਦੇ ਨਾਂ ਵੀ ਦੇ ਦਿੱਤੇ ਹਨ। ਇਹ ਪੁਸਤਕਾਂ ਹਨ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ, ਪੁਜਾਰੀ ਪ੍ਰਬੋਧ, ਮਨੋਹਰ ਮੰਤ੍ਰ, ਭੁੱਲੜ ਜੱਟ, ਸੁਗੰਧਿ ਅਸਥਾਨ, ਧੂਰਤ ਕਹਾਣੀਆਂ, ਪੰਥ ਜਗਾਵਾ, ਅਦੁਤੀ ਆਗਮ, ਅਨੂਪਮ ਕਲਗੀ, ਸਿੰਧੀ ਬੱਚਾ ਆਦਿਕ। ਇਸ ਪੁਸਤਕ ਦੇ ਅਰੰਭ ਵਿੱਚ ਕੇਸਰੀ ਜੀ ਨੇ ਸੰਖੇਪ ਜਿਹੀ ਭੂਮਿਕਾ ਵੀ ਦਿੱਤੀ ਹੈ ਜੋ ਇਸ ਪ੍ਰਕਾਰ ਹੈ:

**ਬਿਨਯ**

ਅੱਜ ਕਲ ਇਸ ਰੌਸ਼ਨੀ ਦੇ ਜਮਾਨੇ ਵਿੱਚ ਉੱਨਤ ਹੋ ਰਹੀਆਂ ਕੌਮਾਂ ਦੀ ਉੱਨਤੀ ਦੇ ਨਾਲ ਨਾਲ ਉਨ੍ਹਾਂ ਦੀਆਂ ਮਾਤ੍ਰੀ ਭਖਾਵਾਂ ਇਸ ਕਦਰ ਉੱਨਤ ਹੋ ਰਹੀਆਂ ਹਨ ਕਿ ਹਰ ਇਕ ਜ਼ੁਬਾਨ ਵਿੱਚ ਵਿਦਵਾਨ ਲੋਕ ਉਚੇ ਤੋਂ ਉਚੇ ਅਰ ਨਵੇਂ ਤੋਂ ਨਵੇ ਖਿਆਲ ਆਏ ਦਿਨ ਭਰਦੇ ਜਾ ਰਹੇ ਹਨ। ਆਹ ! ਸਾਡੀ ਮਾਤ ਭਾਖਾ ਪੰਜਾਬੀ ਦੀ ਕੀ ਨਿੱਘਰੀ ਹੋਈ ਦਸ਼ਾ ਹੈ ! ਇਸ ਦਾ ਕਾਰਨ ਸਾਡੀ ਕੌਮ ਦੇ ਵਿਦਵਾਨ ਲੋਕ ਹਨ ਜੋ ਨਿਮਾਣੀ ਪੰਜਾਬੀ ਨੂੰ ਅੰਨ ਭਾਖਾਵਾਂ ਵਿਚੋਂ ਅਪਨੀ ਇਲਮੀਯਤ ਦੇ ਬਲ ਨਾਲ ਚੰਗੇ ਚੰਗੇ ਪੁਸਤਕ ਉਲਟਾ ਕੇ ਮਾਲਾਮਾਨ ਨਹੀਂ ਕਰਦੇ। ਹਾਂ ਕੁਝ ਪੇਂਡੂ ਕਵੀਸ਼ਰ ਲੋਕ ਅਜੇਹੇ ਹਨ ਜੋ ਵਿਚਾਰੀ ਪੰਜਾਬੀ ਭਾਸ਼ਾ ਨੂੰ ਭੂਸ਼ਿਤ ਕਰਨ ਦੀ ਥਾਂ 'ਕਣਕ ਤੇ ਛੋਲੇ ਦਾ ਸੰਬਾਦ, ਸੋਨੇ ਚਾਂਦੀ ਦਾ ਝਗੜਾ, ਜੱਟ ਹਲਵਾਈ ਦੀ ਲੜਾਈ' ਆਦਿਕ ਨਿਰਾਰਥਿਕ ਕਿੱਸੇ ਲਿਖ ਕੇ ਦੂਸ਼ਿਤ ਕਰ ਰਹੇ ਹਨ !

ਕਰਤਾ ਨੇ ਪੰਜਾਬੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ 'ਕਲਮ ਅਤੇ ਤਲਵਾਰ ਦਾ ਸੰਬਾਦ' ਲਿਖਕੇ ਇਕ ਨਵਾਂ ਖਿਆਲ ਪੇਸ਼ ਕੀਤਾ ਹੈ। ਕਲਮ ਅਪਨੇ ਡੀਫੈਂਸ ਵਿੱਚ ਅਪਨੇ ਗੁਣਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਦਾ ਮਾਣ ਦੱਸਦੀ ਹੈ ਤੇ ਤਲਵਾਰ ਅਪਨੇ ਪੱਖ ਵਿੱਚ ਸ੍ਰੀ ਕਲਗੀਧਰ ਮਹਾਰਾਜ ਦੀ ਬੀਰਤਾ ਦਾ ਫਖਰ ਕਰਦੀ ਹੈ। ਜੇਕਰ ਇਸ ਨਵੇਂ ਖਿਆਲ ਤੋਂ ਦੇਸ਼ ਕੌਮ ਨੂੰ ਲਾਭ ਪੁਜਿਆ ਤਦ ਮੈਂ ਅਪਨੇ ਧੰਨ ਭਾਗ ਸਮਝਾਂਗਾ।

*-ਗੁਰਬਖ਼ਸ਼ ਸਿੰਘ 'ਕੇਸਰੀ'*

ਇਸ ਕਵਿਤਾ ਵਿੱਚ ਕੇਸਰੀ ਜੀ ਨੇ ਕਲਮ ਅਤੇ ਤਲਵਾਰ ਦੋਹਾਂ ਦਾ ਪੱਖ ਬਾ-ਦਲੀਲ ਪੇਸ਼ ਕੀਤਾ ਹੈ। ਇਤਿਹਾਸ ਅਤੇ ਮਿਥਿਹਾਸ ਵਿੱਚੋਂ ਮਿਸਾਲਾਂ ਦਿੱਤੀਆਂ ਹਨ। ਅਖੀਰ ਉੱਤੇ ਇਹੋ ਸਿੱਟਾ ਕੱਢਿਆ ਗਿਆ ਹੈ ਕਿ ਦੋਵੇਂ ਆਪਣੀ ਆਪਣੀ ਥਾਂ ਬਲਵਾਨ ਹਨ। ਜਦੋਂ ਇਨ੍ਹਾਂ ਦੀ ਦੁਰਵਰਤੋਂ ਹੁੰਦੀ ਹੈ ਤਾਂ ਸਮਾਜ ਦਾ ਨੁਕਸਾਨ ਹੁੰਦਾ ਹੈ। ਇਸ ਤੋਂ ਉਲਟ ਇਨ੍ਹਾਂ ਦੀ ਮਾਨਵਤਾ ਦੇ ਭਲੇ ਲਈ ਵਰਤੋਂ ਵਡਿਆਈ ਯੋਗ ਬਣਦੀ ਹੈ।

***ਯੋਗ ਤ੍ਰੀਕੇ ਨਾਲ ਜੇ ਵਰਤੌਂ, ਦੇਸ਼ ਉਧਾਰਕ ਭੈਣਾਂ ਏ,***
***ਨਾਹਿ ਤ ਭਾਰਤ ਗਾਰਤ ! ਕਰਸਨ !***
***ਸਚ ਮੁੱਚ ਹਨ ਡੈਣਾਂ ! ਏ !***

ਇਸ ਰਚਨਾ ਵਿੱਚ ਸਿੰਘ ਸਭਾ ਲਹਿਰ ਦਾ ਮੁੱਢੋਂ ਹੀ ਅਪਣਾਇਆ ਗਿਆ ਪੈਂਤੜਾ ਵੀ ਉੱਘੜਦਾ ਹੈ। ਇਸ ਅਨੁਸਾਰ ਸਮੇਂ ਦੀ ਸਰਕਾਰ ਨਾਲ ਸਿੱਧੀ ਟੱਕਰ ਨਾ ਲੈ ਕੇ ਪਹਿਲਾਂ ਆਪਣੇ ਆਪ ਨੂੰ ਅੰਦਰੋਂ ਮਜ਼ਬੂਤ ਕੀਤਾ ਜਾਵੇ । ਕੇਸਰੀ ਜੀ ਆਖਦੇ ਹਨ ਕਿ ਅੰਗਰੇਜ਼ੀ ਰਾਜ ਨਿਆਂ ਵਾਲਾ ਹੈ। ਇਸ ਲਈ, ਪੰਥ 'ਕਲਮ ਦਾ ਧਨੀ' ਬਣਨ ਵੱਲ ਧਿਆਨ ਦੇਵੇ।

*ਗੁਰਮਿੰਟ ਦਾ ਰਾਜ ਨਿਯਾਈਂ !*
*ਸਮਾਂ ਨ ਅਸਿ ਦੀ ਹਰਕਤ ਦਾ।*
*ਤਾਂਤੇ ਪੰਥ ਉਲਟ ਇਸ ਪਾਸੇ,*
*'ਕਲਮ ਧਨੀ' ਬਣ ਖਾਲਸ ਤੂੰ।*

**ਅਦੁਤੀ ਆਗਮ ਬਾਰੇ**

ਇਸ ਰਚਨਾ ਦੀ ਸੂਚਨਾ ਕਲਮ ਤੇ ਤਲਵਾਰ ਦਾ ਸੰਬਾਦ ਪੁਸਤਕ ਦੇ ਅੰਤਲੇ ਪੰਨੇ ਤੋਂ ਮਿਲੀ ਹੈ। ਉਸ ਪੰਨੇ ਉੱਤੇ ਕੇਸਰੀ ਜੀ ਰਚਿਤ ਗਿਆਰਾਂ ਰਚਨਾਵਾਂ ਦੀ ਸੂਚੀ ਹੈ। ਇਸ ਵਿੱਚ ਅਦੁਤੀ ਆਗਮ ਨਾਂ ਵੀ ਹੈ। ਇਹ ਰਚਨਾ ਪਰ ਸਾਨੂੰ ਕਿਤੋਂ ਨਹੀਂ ਮਿਲੀ।

**'ਮੈਂ ਨਿਮਾਣੀ ਨੂੰ ਮਾਣ !'** ਬਾਰੇ

ਇਸ ਰਚਨਾ ਦੇ ਬਾਰੇ ਪੁਜਾਰੀ ਪ੍ਰਬੋਧ ਪੁਸਤਕ ਦੇ ਅੰਤ ਵਿੱਚ ਨਿਮਨ ਲਿਖਿਤ ਸੂਚਨਾ ਛਪੀ ਹੈ:

ਪੰਜਾਬੀ ਜ਼ਬਾਨ ਦੀ ਦੁਖ ਭਰੀ ਅਰ ਨਿਜ ਸਿਰ ਵੀਤੀ ਵਿੱਥਯਾ, ਜ਼ਮਾਨੇ ਅਨੁਸਾਰ ਇਸ ਦੀ ਹਾਲਤ ਦੇ ਚੜ੍ਹਾਉ ਤੇ ਗਿਰਾਉ, ਗੁਰੂ ਸਾਹਿਬ ਦੀ ਕ੍ਰਿਪਾਲਤਾ ਕਰਨ ਤੋਂ ਬਾਦ ਇਸ ਦਾ ਫੇਰ ਗਿਰਨਾ, ਹਾਲ ਵਿੱਚ ਜ਼ਿੰਦੀ ਰਹਿਣ ਦੀ ਉਮੈਦ, ਇਤਯਾਦੀ ਸਮਾਚਾਰ ਪੁਰ ਜ਼ੋਰ ਕਵਿਤਾ ਵਿੱਚ ਦਰਜ ਹਨ, ਮੁਲ ਫੀ ਕਾਪੀ-)

*ਮੰਗਾਣ ਦਾ ਪਤਾ:*

*ਪ੍ਰੋਪਰਾਈਟਰ - ਦਿੱਤ ਸਿੰਘ ਮੈਗਜ਼ੀਨ, ਰੋਪੜ*

ਇਸ ਜਾਣਕਾਰੀ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਕੇਸਰੀ ਜੀ ਦੀ ਇਕ ਕਵਿਤਾ ਦਾ ਨਾਂ ਹੈ ਜੋ ਕਿ ਸਵਤੰਤਰ ਰੂਪ ਵਿੱਚ ਛਪੀ ਹੈ।

**ਕੇਸਰ ਕਿਆਰੀ ਬਾਰੇ**

ਇਹ ਪੁਸਤਕ ਕਿਤੋਂ ਪ੍ਰਾਪਤ ਨਹੀਂ ਹੋ ਸਕੀ। ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ ਪੁਸਤਕ ਦੇ ਪਹਿਲੇ ਭਾਗ ਦੇ ਅੰਤ ਵਿੱਚ ਇਸ ਦੇ ਛੇਤੀ ਛਪ ਕੇ ਆਉਣ ਬਾਰੇ ਇਸ਼ਤਿਹਾਰ ਜ਼ਰੂਰ ਵੇਖਿਆ ਗਿਆ ਹੈ। ਇਸ ਦੀ ਇਬਾਰਤ ਇਸ ਪ੍ਰਕਾਰ ਹੈ:

ਸ੍ਰੀ ਮਾਨ ਸ: ਗੁਰਬਖਸ਼ ਸਿੰਘ ਜੀ 'ਕੇਸਰੀ' ਰਾਜ ਕਵੀਸ਼ਰ ਪਟਿਆਲਾ, ਹਾਲ ਹਸਨਪੁਰ (ਅੰਬਾਲਾ) ਦੀ 'ਕੇਸਰ ਕਿਆਰੀ' ਨਾਮੇ ਪੁਸਤਕ ਸ਼ੀਘਰ ਛਪ ਕੇ ਸਾਹਮਣੇ ਆ ਜਾਵੇਗੀ। ਇਸ ਪੁਸਤਕ 'ਕੇਸਰੀ' ਜੀ ਦੀ ਸੁੰਦਰ ਤੇ ਉਚ ਖਿਆਲੀ ਦੀਆਂ ਰਚਨਾਵਾਂ ਵਿੱਚੋਂ ਇਕ ਉਚ ਪਾਏ ਦੀ ਹੋਵੇਗੀ। ਪਾਠਕ ਜਨ ਇਕ ਵੇਰ ਜ਼ਰੂਰ ਮੰਗਵਾਕੇ ਪੜ੍ਹਨ।

ਹੁਣ ਕੇਸਰੀ ਜੀ ਦੀਆਂ ਰਚਨਾਵਾਂ ਦੀ ਸੂਚੀ ਨੂੰ ਮੁੜ ਵੇਖੀਏ, ਤਦ ਪਤਾ ਲੱਗਦਾ ਹੈ ਕਿ ਕੇਵਲ 24 ਪੁਸਤਕਾਂ ਬਾਰੇ ਹੀ ਕੁਝ ਟਿੱਪਣੀਆਂ/ਸੂਚਨਾਵਾਂ ਮਿਲਦੀਆਂ ਹਨ। ਜਿਹੜੀਆਂ ਪੁਸਤਕਾਂ ਰਚਨਾਵਾਂ ਬਾਰੇ ਕੋਈ ਜਾਣਕਾਰੀ ਟਿੱਪਣੀ ਨਹੀਂ ਮਿਲ ਸਕਦੀ, ਉਹ ਹਨ:

1. ਕ੍ਰਿਪਾਨ 2. ਸਿੰਧੀ ਬੱਚ 3. ਕੇਸਰੀ ਝਲਕਾਂ 4. ਸੁਭਾਗੀ ਨੀਂਦਰ 5. ਚਾਹ ਤੇ ਨਸਵਾਰ 6. ਮਨੋਹਰ ਕੀਰਤਨ 7. ਸਭਯਤਾ ਸਾਗਰ 8. ਵਿਗਿਆਨਿਕ ਲੇਖ 9. ਸਾਹਿਤ ਸਾਗਰ 10. ਗੁਰਮਤ ਸਿਧਾਂਤ 11. ਚਾਨਕੀਆ ਰਾਜਨੀਤੀ 12. ਸੰਖੇਪ ਜੀਵਨ ਭਾਈ ਭਗਤ ਸਿੰਘ।

**ਵਿਸ਼ੇਸ਼ ਟਿੱਪਣੀ:** ਜੇਕਰ ਕੇਸਰੀ ਜੀ ਦੀਆਂ ਸਾਰੀਆਂ ਲਿਖਤਾਂ ਮਿਲ ਸਕਦੀਆਂ ਤਾਂ ਉਨ੍ਹਾਂ ਦੀ ਘੋਖ ਕਰਨ ਉਪਰੰਤ ਨਿਸਚੇ ਨਾਲ ਆਖਿਆ ਜਾ ਸਕਦਾ ਸੀ ਕਿ ਉਨ੍ਹਾਂ ਦੀਆਂ ਕੁੱਲ ਰਚਨਾਵਾਂ ਕਿੰਨੀਆਂ ਹਨ। ਇਹ ਵੀ ਸਪੱਸ਼ਟ ਨਹੀਂ ਕਿ ਕਿਹੜੀ ਪੁਸਤਕ ਦਾ ਨਾਂ ਕੇਸਰੀ ਜੀ ਨੇ ਕਿਸੇ ਪੜਾਟ ਉੱਤੇ ਆਪ ਹੀ ਬਦਲ ਦਿੱਤਾ ਸੀ। ਇਵੇਂ ਹੀ, ਇਹ ਵੀ ਪਤਾ ਨਹੀਂ ਲੱਗ ਰਿਹਾ ਕਿ ਕਿਹੜੀ ਰਚਨਾ ਕੋਈ ਛੋਟਾ ਟ੍ਰੈਕਟ ਹੀ ਸੀ। ਕਈ ਨਿੱਕੇ ਨਿੱਕੇ ਟ੍ਰੈਕਟਾਂ ਨੂੰ ਮਿਲਾ ਕੇ ਵੀ ਕੋਈ ਇਕ ਪੁਸਤਕ ਬਣਾਈ ਹੋ ਸਕਦੀ ਹੈ, ਜਿਵੇਂ ਕਿ ਸੱਤ ਸਾਦਿਕ ਪੁਸਤਕ ਦੇ ਸੰਬੰਧ ਵਿੱਚ ਹੋਇਆ ਹੈ। ਇਹ ਵੀ ਸੰਭਵ ਹੈ ਕਿ ਕੇਸਰੀ ਜੀ ਦੀਆਂ ਕੁਝ ਰਚਨਾਵਾਂ ਛਪ ਕੇ ਪੁਸਤਕ ਦੇ ਰੂਪ ਵਿੱਚ ਨਾ ਹੀ ਆਈਆਂ ਹੋਣ। ਉਪਰੋਕਤ ਸੂਚੀ ਵਿੱਚ ਦੂਜੀ ਰਚਨਾ ਸਿੰਧੀ ਬੱਚਾ ਹੈ। ਇਹ ਰਚਨਾ ਕਿਤੇ ਵੀ ਮਿਲੀ ਨਹੀਂ। ਅਨੂਪਮ ਕਲਗੀ ਟ੍ਰੈਕਟ ਦੀ ਦੂਜੀ ਛਾਪ ਦੇ ਸਮਰਪਣ ਤੋਂ ਸੰਕੇਤ ਮਿਲਦਾ ਹੈ ਕਿ ਸਿੰਧੀ ਬੱਚਾ ਕੌਣ ਹੈ। ਇਸ ਅਨੁਸਾਰ ਪਿੰਡ ਤੈਬ, ਜ਼ਿਲ੍ਹਾ ਲੜਕਾਣਾ, ਸਿੰਧ ਦੇ ਇਕ ਉਘੇ ਸਿੱਖ ਜ਼ਿਮੀਦਾਰ ਦਲਪਤ ਸਿੰਘ ਤੇ ਇਕਲੌਤੇ ਪੁੱਤਰ ਦੀ ਚੌਦਾਂ ਸਾਲ ਦੀ ਉਮਰ ਵਿੱਚ ਮ੍ਰਿਤੂ ਹੋ ਗਈ ਸੀ। ਕਵਿਤਾ ਵਿੱਚ ਲਿਖੇ ਉਪਰੋਕਤ ਸਮਰਪਣ ਦੀ ਇਕ ਤੁਕ ਹੈ : "ਦੇ ਗਿਆ ਵਿਛੋੜਾ 'ਸਿੰਧੀ ਬੱਚਾ' ਵਿੱਚ ਭਾਣੇ ਦੇ।" ਅਨੁਮਾਨ ਹੈ ਕਿ ਸਿੰਧੀ ਬੱਚਾ ਨਾਂ ਦੀ ਰਚਨਾ ਇਸੇ ਲੜਕੇ ਦੇ ਬਾਰੇ ਲਿਖੀ ਗਈ ਹੋਵੇਗੀ।

ਚਲਦਾ

—0—

# ਹਰੀ ਸਿੰਘ ਨਲਵਾ, ਬੰਦੇ-ਬਹਾਦਰ ਦੀ ਸ਼ਖਸੀਅਤ ਤੋਂ ਕਿਵੇਂ ਪ੍ਰਭਾਵਿਤ ਹੋਏ ?

*ਸ: ਸੰਪੂਰਨ ਸਿੰਘ*
*94179-24009*

**ਬਾਗ਼ਬਾਨ ਨੇ ਆਗ ਦੀ ਜਬ ਆਸ਼ਿਆਨੇ ਕੋ ਮਿਰੇ,**
**ਜਿਨ ਪੈ ਤਕੀਆ ਥਾ ਵਹੀ ਪੱਤੇ ਹਵਾ ਦੇਨੇ ਲਗੇ"**

ਹਰੀ ਸਿੰਘ ਨਲਵਾ ਨੂੰ, ਜਿਸ ਦਿਨ ਮਹਾਰਾਜਾ ਰਣਜੀਤ ਸਿੰਘ ਨੇ ਇੱਕ ਫੌਜੀ ਦਸਤੇ (ਸ਼ੇਰਦਿਲ ਰੈਜੀਮਣ) ਦਾ ਸਰਦਾਰ ਬਣਾਇਆ ਸੀ ਤਾਂ ਉਹ ਥੋੜ੍ਹੀ ਹੀ ਦੇਰ ਆਪਣੀ ਤਰੱਕੀ ਦੀ ਖੁਸ਼ੀ ਮਹਿਸੂਸ ਕਰ ਸਕਿਆ ਸੀ। ਦੂਜੇ ਹੀ ਛਣ ਉਸ ਨੂੰ ਇਹ ਮਹਿਸੂਸ ਹੋਣ ਲੱਗ ਪਿਆ ਸੀ ਕਿ ਇਸ ਤਰੱਕੀ ਦੇ ਨਾਲ-ਨਾਲ ਉਸ ਦੀਆਂ ਆਪਣੀ ਕੌਮ ਪ੍ਰਤੀ ਕੁਝ ਜ਼ਿੰਮੇਵਾਰੀਆਂ ਵੀ ਹਨ ਜਿਸ ਨੂੰ ਜ਼ਰੂਰ ਨਿਭਾਉਣਾ ਹੈ। ਉਸ ਦੇ ਖਿਆਲਾਂ ਵਿੱਚ ਉਸ ਦੇ ਬਚਪਨ ਦੀਆਂ ਯਾਦਾਂ ਆਈਆਂ, ਜਦੋਂ ਉਹ ਛੋਟਾ ਸੀ, ਕਿ ਕਿਵੇਂ ਬਾਲਪਨ ਵੇਲੇ ਤੋਂ, ਲਗਾਤਾਰ ਦਸ ਸਾਲ ਆਪਣੇ ਦੋ ਉਸਤਾਦਾਂ ਪਾਸੋਂ ਤਾਲੀਮ ਲੈਂਦਾ ਰਿਹਾ ਸੀ। ਆਪਣੇ ਸਿੱਖਿਅਕ ਮੌਲਵੀ ਵਾਹਿਦ ਬੇਗ ਦੇ ਉਹ ਅਲਫਾਜ਼ ਜਿਹੜੇ ਮੌਲਵੀ ਸਾਹਿਬ ਨੇ ਅੰਗਰੇਜ਼ੀ ਵਿੱਚ ਛਪੀ ਇੱਕ ਪੁਸਤਕ ਵਿੱਚੋਂ ਪੜ੍ਹ ਕੇ ਉਸ ਨੂੰ ਸੁਣਾਏ ਸੀ, ਉਹ ਸ਼ਬਦ ਹੁਣ ਵੀ ਇੰਨ-ਬਿੰਨ ਉਸ ਨੂੰ ਯਾਦ ਸਨ, ਜੋ ਕੁਝ ਇਸ ਤਰ੍ਹਾਂ ਸਨ, "Should any future cause call for the combined efforts of the Sikhs to maintain the existence of empire and religion, We may see, some ambitious chief led on by his genius and success and absorbing the power of his associates, display from the ruins of their 'Commonwealth' the standard of monarchy"

ਮੌਲਵੀ ਸਾਹਿਬ ਨੇ ਗੱਲ ਜਾਰੀ ਰੱਖਦਿਆਂ ਕਿਹਾ ਸੀ, ਇਹੋ ਕਾਮਨਵੈਲਥੋ ਦਾ ਸ਼ਬਦ ਜਿਸ ਦਾ ਜ਼ਿਕਰ ਇਸ ਕਿਤਾਬ ਵਿੱਚ ਹੈ, ਇਹ ਬੰਦੇ ਬਹਾਦਰ ਦੀ ਉਸਾਰੀ ਹੋਈ ਇੱਕ ਵਿਰਾਟ ਸਿੱਖ ਸਲਤਨਤ ਸੀ, ਜਿਹੜੀ ਜਲਦੀ ਹੀ ਬੰਦੇ ਦੇ ਆਪਣੇ ਹੀ ਜਰਨੈਲਾਂ ਦੀ ਗ਼ਦਾਰੀ ਕਾਰਨ ਢਹਿ-ਢੇਰੀ ਹੋ ਗਈ ਸੀ। ਇਸ ਕਿਤਾਬ ਦਾ ਨਾਂ ਸੀ, "A journey From Bengal to England" (ਜਿਸ ਦਾ ਲਿਖਾਰੀ ਜਾਰਜ ਫਾਰਸਟਰ ਸੀ)। ਕੁਝ ਦੇਰ ਖਾਮੋਸ਼ ਰਹਿ ਕੇ, ਮੌਲਵੀ ਸਾਹਿਬ ਨੇ ਫਿਰ ਪੜ੍ਹਾਉਣਾ ਸ਼ੁਰੂ ਕੀਤਾ ਸੀ, "ਯੂਨਾਨ ਤੋਂ ਹਿੰਦੁਸਤਾਨ ਵਾਪਸੀ ਸਮੇਂ ਮੈਂ ਇਹ ਅੰਗਰੇਜ਼ੀ ਪੁਸਤਕ, ਵੀਕਅਕਤ ਦੇ ਇੱਕ ਪੁਸਤਕ ਭੰਡਾਰ ਤੋਂ ਲਈ ਸੀ। ਜਦੋਂ ਇਹ ਕਿਤਾਬ ਲਿਖੀ ਗਈ ਸੀ ਉਦੋਂ ਰਣਜੀਤ ਸਿੰਘ ਕੇਵਲ ਤਿੰਨ ਸਾਲਾਂ ਦਾ ਸੀ"। ਇਤਨਾ ਕੁ ਕਹਿ ਕੇ ਉਹ ਮੇਰੇ ਵੱਲ ਬੜੇ ਗ਼ੌਰ ਨਾਲ ਤੱਕ ਰਹੇ ਸੀ। "ਕੋਈ ਸਵਾਲ? ਉਨ੍ਹਾਂ ਪੁੱਛਿਆ ਸੀ? ਉਸ ਵੇਲੇ ਮੇਰੇ ਮਨ ਵਿੱਚ ਇਹ ਵਿਚਾਰ ਆ ਰਹੇ ਸੀ ਕਿੱਕੀ ਕਦੀ ਮੇਰੇ ਪਾਸ ਵੀ ਇਤਨੀਆਂ ਪੁਸਤਕਾਂ ਹੋਣਗੀਆਂ ਜਿਤਨੀਆਂ ਮੌਲਵੀ ਸਾਹਿਬ ਕੋਲ ਹਨ"। ਉਦੋਂ ਮੌਲਵੀ ਸਾਹਿਬ ਨੇ ਯਕਾਯਕ ਆਵਾਜ਼ ਮਾਰੀ, ਜਿਸ ਨੂੰ ਸੁਣ ਕੇ ਮੈਂ ਤ੍ਰਿਭਗਿਆ ਸੀ ਉਨ੍ਹਾਂ ਕਿਹਾ ਸੀ, ਕੋਈ ਸਵਾਲ? ਮੌਲਵੀ ਸਾਹਿਬ ਦੀ ਉੱਚੀ ਆਵਾਜ਼ ਸੁਣ ਕੇ, ਮੇਰੇ ਖਿਆਲਾਂ ਦਾ ਤਾਂਤਾ ਟੁੱਟਿਆ ਸੀ ਅਤੇ ਮੈਂ ਉਨ੍ਹਾਂ ਨੂੰ ਫੌਰਨ ਅਰਜ਼ ਕੀਤੀ ਸੀ ਕਿ "ਮੈਨੂੰ ਤੁਸਾਂ ਅੰਗਰੇਜ਼ੀ ਜ਼ੁਬਾਨ ਜ਼ਰੂਰ ਪੜ੍ਹਾਈ ਹੈ, ਪਰ ਫਿਰ ਵੀ ਫਾਰਸਟਰ ਸਾਹਿਬੋ ਦੇ ਲਿਖੇ ਸ਼ਬਦਾਂ ਦਾ ਪੰਜਾਬੀ ਤਰਜਮਾ ਮੈਨੂੰ, ਇੱਕ ਦਫਾ ਫਿਰ ਸਮਝਾ ਦਿਓ"। ਮੈਂ ਉਦੋਂ ਸੋਚਿਆ ਸੀ ਕਿ ਉਹ ਮੇਰੇ ਇਸੇ ਚਾਲਾਕ ਕਥਨੀ ਪਰ ਜ਼ਰੂਰ ਹੱਸਣਗੇ, ਪਰ ਮੌਲਵੀ ਸਾਹਿਬ ਜੋ ਸਦਾ ਹੀ ਪੜ੍ਹਾਉਣ ਲੱਗਿਆਂ ਸੰਜੀਦਾ ਰਹਿੰਦੇ ਸਨ ਹੁਣ ਵੀ ਉਨ੍ਹਾਂ ਦੇ ਚਿਹਰੇ ਤੇ ਸੰਜੀਦਗੀ ਹੀ ਛਾਈ ਰਹੀ

ਸੀ। ਉਨ੍ਹਾਂ ਬੜੇ ਪਿਆਰ ਨਾਲ ਪੰਜਾਬੀ ਤਰਜਮਾ, ਮੈਨੂੰ ਸਮਝਾਇਆ ਸੀ:- (ਜੇ ਭਵਿੱਖ ਵਿੱਚ ਸਿੱਖਾਂ ਨੇ ਆਪਣੇ ਰਾਜ ਤੇ ਧਰਮ ਨੂੰ ਸਥਿਰ ਰੱਖਣ ਲਈ ਸਾਂਝੇ ਯਤਨਾਂ ਦੀ ਲੋੜ ਹੋਈ, ਤਾਂ ਹੋ ਸਕਦਾ ਹੈ ਕਿ ਅਸੀਂ ਕੋਈ ਅਜਿਹਾ ਵੱਡੇ ਮਨਸੂਬਿਆਂ ਵਾਲਾ ਸਰਦਾਰ ਵੇਖੀਏ ਜੋ ਆਪਣੇ ਸਾਥੀਆਂ ਦੀ ਸ਼ਕਤੀ ਨੂੰ ਸਮਾਪਤ ਕਰਕੇ ਆਪਣੀ ਯੋਗਤਾ ਤੇ ਸਫਲਤਾ ਰਾਹੀਂ (ਸਿੱਖ ਸੰਘ) (Commonwealth) ਦੇ ਖੰਡਰਾਂ ਉੱਤੇ ਆਪਣਾ ਰਾਜਤੰਤਰ ਸਥਾਪਤ ਕਰ ਲਵੇ" (ਪਾਠਕ ਵੇਖਣ ਪੰਜਾਬ ਦਾ ਇਤਿਹਾਸ ਲੇਖਕ ਡਾਕਟਰ ਏ.ਸੀ.ਅਰੋੜਾ Page No- 1)। ਇਤਨਾ ਕੁ ਕਹਿ ਕੇ ਮੌਲਵੀ ਸਾਹਿਬ ਚੁੱਪ ਕਰ ਗਏ ਸੀ। ਉਨ੍ਹਾਂ ਇੱਕ ਹਉਕਾ ਜਿਹਾ ਭਰਿਆ ਸੀ ਤੇ ਮੇਰੇ ਵੱਲ ਤੱਕਦੇ ਹੋਏ, ਉਨ੍ਹਾਂ ਇੱਕ ਮਿਸਾਲ ਦਿੱਤੀ ਜੋ ਬੜੀ ਹੀ ਭਾਵ-ਪੂਰਵਕ ਸੀ।

"ਬੋਹੜ ਦਾ ਦਰੱਖਤ ਕਦੀ ਵੀ ਨਹੀਂ ਮਰਦਾ। ਵਡੇਰੀ ਉਮਰ ਵਿੱਚ ਪਹੁੰਚ ਕੇ ਇਸ ਬ੍ਰਿਛ ਦੀ ਵਧਦੀ ਉਮਰ ਕਾਰਨ, ਇਸ ਦੀਆਂ ਬਜ਼ੁਰਗ ਟਾਹਣੀਆਂ, ਥੱਲੇ ਵੱਲ ਨੂੰ ਝੁੱਕ ਜਾਂਦੀਆਂ ਹਨ ਤੇ ਕਈ ਸ਼ਾਖਾਵਾਂ, ਜ਼ਮੀਨ ਨਾਲ ਵੀ ਜਾ ਲੱਗਦੀਆਂ ਹਨ। ਧਰਤੀ ਨਾਲ ਲੱਗ ਕੇ, ਇਹ ਸ਼ਾਖਾ ਮੂਲ ਜੜ੍ਹਾਂ ਬਣ ਜਾਂਦੀਆਂ ਹਨ ਜੋ ਲਗਾਤਾਰ ਲੋੜੀਂਦਾ ਰਸ ਜ਼ਮੀਨ ਤੋਂ ਚੂਸਦੀਆਂ ਹਨ ਜਿਸ ਦੇ ਫਲਸਰੂਪ ਇਸ ਬੋਹੜ ਉੱਤੇ ਨਵੇਂ ਪੱਤੇ, ਨਵੀਆਂ ਕਰੂੰਬਲਾਂ ਉੱਗਦੀਆਂ ਹਨ ਜੋ ਇਸ ਨੂੰ ਸਰਸ਼ਾਰ ਰੱਖਦੀਆਂ ਹਨ। ਪਰ ਜਦ ਕਦੀ ਇਸ ਛਾਂ ਦੇਣ ਵਾਲੇ ਬੋਹੜ ਨੂੰ ਸਿਉਂਕ ਲੱਗ ਜਾਵੇ ਤਾਂ ਇਹ ਦਰੱਖਤ ਵਿੱਚੋਂ-ਵਿੱਚ ਖੋਖਲਾ ਹੋ ਜਾਂਦਾ ਹੈ। ਸਿੱਖ ਕੌਮ ਦੀ ਸੰਸਥਾ ਨੂੰ ਵੀ ਦੀਮਕ ਲੱਗ ਗਿਆ ਸੀ (ਪਾਠਕ ਵੇਖਣ ਪੰਨਾ ਨੰ:- 191 ਪੁਸਤਕ ਬੰਦਾ ਬਹਾਦਰ ਆਪਣੇ ਹੀ ਨਾਇਬਾਂ ਦੀ ਗ਼ਦਾਰੀ ਦਾ ਸ਼ਿਕਾਰ ਹੋਇਆ ਲੇਖਕ ਐਮ.ਐਸ ਚਾਂਡਲਾ)। "ਮੁਗਲਾਂ ਦੇ ਗੁਰਦਾਸਨੰਗਲ ਦੇ ਘੇਰੇ ਸਮੇਂ ਬੰਦੇ ਬਹਾਦਰ ਜਿਹੇ ਭਾਰੀ-ਭਰਕਮ ਜਰਨੈਲ ਨੂੰ, ਭਾਈ ਵਿਨੋਦ ਸਿੰਘ (ਜੋ ਖੁਦ ਵੀ ਇੱਕ ਤੱਗੜਾ ਜਰਨੈਲ ਸੀ), ਉਸ ਨੇ ਬੰਦੇ ਨੂੰ ਧੋਖਾ ਦੇ ਕੇ ਸਿਉਂਕ ਦੀ ਭੂਮਿਕਾ ਨਿਭਾਈ ਸੀ। (ਗੁਰਦਾਸ ਨੰਗਲ ਦੀ ਗੜ੍ਹੀ ਵਿੱਚ ਬੰਦੇ ਬਹਾਦਰ ਦੇ ਸੈਨਿਕ ਸਨ, ਜਦੋਂ ਮੁਗਲਾਂ ਦੇ ਸੈਨਿਕਾਂ ਨੇ ਗੜ੍ਹੀ ਨੂੰ ਬਾਹਰੋਂ ਘੇਰਾ ਪਾ ਲਿਆ। ਇਹ ਘੇਰਾ ਛੇ ਮਹੀਨੇ ਤੱਕ ਰਿਹਾ ਸੀ।) ਵਿਨੋਦ ਨੇ ਮੁਗਲਾਂ ਨਾਲ ਗੰਢ-ਤੁੱਪ ਕਰ ਲਈ ਜਿਸ ਕਾਰਨ ਬੰਦੇ ਬਹਾਦਰ ਨੂੰ ਮੁਗਲਾਂ ਨੇ ਗ੍ਰਿਫਤਾਰ ਕਰ ਲਿਆ ਤੇ ਵਿਨੋਦ ਸਿੰਘ ਦੀ ਇਸ ਧੋਖਾ-ਦੇਈ ਦਾ ਖਾਮਿਆਜ਼ਾ ਬਹੁਤ ਲੰਮੇ ਸਮੇਂ ਤੱਕ ਸਿੱਖ ਕੌਮ ਨੂੰ ਭੁਗਤਣਾ ਪਿਆ। (ਸੰਨ 1716 ਈਸਵੀਂ ਵੇਲੇ ਬੰਦੇ ਬਹਾਦਰ ਸ਼ਹੀਦ ਕੀਤੇ ਗਏ ਸਨ"। ਉਸ ਸਮੇਂ ਤੋਂ ਲੈ ਕੇ ਸੰਨ 1760 ਤੱਕ ਸਿੱਖਾਂ ਉੱਤੇ ਅਥਾਹ ਅਤੇ ਅਸਹਿ ਜ਼ੁਲਮ ਹੋਏ ਹਨ। ਪਰ ਸੰਨ 1767 ਦੇ ਬਾਅਦ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਵਿੱਚ ਸਿੱਖਾਂ ਦੀਆਂ 12 ਮਿਸਲਾਂ ਨੇ ਆਪਣਾ-ਆਪਣਾ ਸੁਤੰਤਰ ਰਾਜ ਕਾਇਮ ਕਰ ਲਿਆ ਸੀ) ਮੌਲਵੀ ਸਾਹਿਬ ਇੱਥੋਂ ਤੱਕ ਪੜ੍ਹਾ ਕੇ ਕੁਝ ਪਲ ਖਾਮੋਸ਼ ਰਹੇ ਅਤੇ ਫਿਰ ਕੁਛ ਸੋਚਦੇ ਹੋਏ ਨਜ਼ਰ ਆਏ। ਉਨ੍ਹਾਂ ਫਿਰ ਗੱਲ ਤੋਰੀ ਸੀ," ਮਿਸਲਾਂ ਦੇ ਰਾਜ ਸਮੇਂ ਖਾਲਸੇ ਜੀ ਦੀ ਇਖਲਾਕੀ ਉੱਚਾਈ ਵਿੱਚ ਉਹ ਪਰਵਾਜ਼ (ਉਡਾਨ) ਨਹੀਂ ਸੀ ਰਹੀ, ਜਿਸ ਉੱਚਾਈ ਦਾ ਜ਼ਿਕਰ ਕਾਜ਼ੀ ਨੂਰ ਮੁਹੰਮਦ ਨੇ ਆਪਣੇ ਜੰਗਨਾਮੇ ਵਿੱਚ ਕੀਤਾ ਹੈ। ਮੈਨੂੰ ਇਸ ਦਾ ਦੁੱਖ ਹੈ ਇਤਨਾ ਕਹਿ ਕੇ ਮੌਲਵੀ ਸਾਹਿਬ ਚੁੱਪ ਕਰ ਗਏ ਸੀ। ਜਿਵੇਂ ਉੱਪਰ ਦੱਸਿਆ ਗਿਆ ਹੈ, ਹਰੀ ਸਿੰਘ ਕਾਫੀ ਦੇਰ ਤੱਕ ਆਪਣੇ ਵਿਦਿਆਰਥੀ ਜੀਵਨ ਦੀਆਂ ਧੁੰਦਲੀਆਂ ਯਾਦਾਂ ਵਿੱਚ ਗ੍ਰਸਤ ਰਹੇ ਅਤੇ ਜਦੋਂ ਖਿਆਲੀ ਯਾਦਾਂ ਤੋਂ ਨਲਵਾ ਜੀ ਫਾਰਗ ਹੋਏ ਉਹ ਚਿੰਤਾਤੁਰ ਸਨ, ਆਪਣੇ ਬਹਾਦਰ ਜਰਨੈਲ ਬੰਦਾ ਸਿੰਘ ਬਹਾਦਰ ਨਾਲ ਹੋਏ ਧੋਖੇ ਬਾਰੇ ਇਨ੍ਹਾਂ ਖਿਆਲਾਂ ਵਿੱਚ ਹੀ ਕਾਫੀ ਸਮਾਂ ਲੰਘਿਆ ਸੀ। ਜਦੋਂ ਆਪਣੀ ਪਲਟਨ ਵੱਲ ਪਹੁੰਚੇ, ਉਸ ਦਾ ਬੜੀ ਬੇਚੈਨੀ ਨਾਲ ਇੰਤਜ਼ਾਰ ਹੋ ਰਿਹਾ ਸੀ। ਉਹ ਮੁਸਕਰਾਏ ਇਸ ਦੇ ਨਾਲ ਹੀ ਉਸ ਦੀ ਪਿਆਰੀ ਪਲਟਨ ਦੇ ਫੌਜੀਆਂ ਨੇ ਵੀ ਮੁਸਕਰਾ ਕੇ ਹੀ ਉਸ ਦਾ ਅਭਿਨੰਦਨ ਕੀਤਾ।

ਸ਼ੇਰਦਿਲ ਪਲਟਨ ਦੀ ਛਾਉਣੀ, ਮਹਾਰਾਜਾ ਸਾਹਿਬ ਦੀ ਕਚਹਿਰੀ ਤੋਂ ਪੰਜ ਕੋਹਾਂ ਦੀ ਦੂਰੀ ਤੇ ਸੀ। ਅਸਲ ਵਿੱਚ ਇਹ ਫੌਜੀ ਦਸਤਾ (ਸ਼ੇਰਦਿਲ ਰੈਜੀਮੈਂਟ) ਨੌਜਵਾਨ ਫੌਜੀਆਂ ਦੀ ਤਿਆਰ-ਬਰ-ਤਿਆਰ ਪਲਟਨ ਸੀ। ਸਾਰੇ ਹੀ ਫੌਜੀ,

20 ਸਾਲਾਂ ਤੋਂ ਘੱਟ ਦੀ ਉਮਰ ਦੇ ਸਨ। ਨਲਵੇ ਪਾਸ ਤਾਂ ਉਸ ਦੀ ਸਵਾਰੀ ਲਈ ਇੱਕ ਘੋੜਾ ਸੀ, ਪਰ ਉਸ ਦੀ ਪਲਟਨ ਵਿੱਚ ਬਹੁਤ ਥੋੜ੍ਹੇ ਹੀ ਘੋੜ ਸਵਾਰ ਸਨ। ਸ਼ੇਰਦਿਲ ਰੈਜੀਮਣ, ਅਸਲ ਵਿੱਚ ਪੈਦਲ ਸਿਪਾਹੀਆਂ ਦੀ ਟੁੱਕੜੀ ਸੀ। (ਪਾਠਕਾਂ ਦੀ ਜਾਣਕਾਰੀ ਲਈ ਦੱਸਿਆ ਜਾ ਰਿਹਾ ਹੈ ਕਿ ਉਨ੍ਹਾਂ ਦਿਨਾਂ ਵਿੱਚ ਕਿਸੇ ਵੀ ਫੌਜੀ ਪਾਸ ਵਰਦੀ ਨਹੀਂ ਸੀ ਹੁੰਦੀ। ਕਈ ਸਿਪਾਹੀ ਪੈਰੋਂ ਵਾਹਣੇ ਵੀ ਹੁੰਦੇ ਸਨ)। ਹਰੀ ਸਿੰਘ ਨੇ ਹੁਣ ਇਨ੍ਹਾਂ ਸਭ ਤਰੁੱਟੀਆਂ ਨੂੰ ਦੂਰ ਕਰਨ ਲਈ, ਵਿਉਂਤਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਹਰੀ ਸਿੰਘ ਦਾ ਇਹ ਪ੍ਰਖਤਾ ਖਿਆਲ ਸੀ ਕਿ "ਹਰ ਫੌਜੀ ਅਫਸਰ/ਸਰਦਾਰ ਨੂੰ ਆਪਣੇ ਸਿਪਾਹੀਆਂ ਬਾਰੇ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ। ਇਹ ਨਾ ਸਿਰਫ਼ ਜ਼ਰੂਰੀ ਹੈ ਬਲਕਿ ਇਸ ਨਾਲ ਅਨੁਸ਼ਾਸਨ ਵੀ ਬਣਿਆ ਰਹਿੰਦਾ ਹੈ। ਉਸ ਨੂੰ ਮੌਲਵੀ ਸਾਹਿਬ ਨੇ ਇੱਕ ਵਾਰ ਪੜ੍ਹਾਇਆ ਸੀ, ਕਿ "ਔਰੰਗਜੇਬ ਨੇ ਤਾਂ ਆਪਣੇ ਉਸਤਾਦ ਮੁਲਾ ਸਾਲਹਿ ਨੂੰ ਇੱਕ ਵਾਰੀ ਟੋਕਦਿਆਂ ਹੋਇਆਂ ਉਸ ਨੂੰ ਕਿਹਾ ਸੀ, "ਕਿ ਤੁਹਾਡੇ ਪੜ੍ਹਾਉਣ ਤੋਂ ਮੈਂ ਸੰਤੁਸ਼ਟ ਨਹੀਂ ਹਾਂ। ਤੁਸੀਂ ਮੈਨੂੰ ਸਿਰਫ਼ ਅਰਬੀ ਤੇ ਫਾਰਸੀ ਦੀ ਸਹੀ ਗਰਦਾਨ ਪੜ੍ਹਾਉਣ ਤੱਕ ਹੀ ਆਪਣੇ-ਆਪ ਨੂੰ ਸੀਮਿਤ ਰੱਖਿਆ ਹੈ। ਕੀ ਤੁਹਾਡਾ ਇਹ ਫਰਜ਼ ਨਹੀਂ ਸੀ ਬਣਦਾ ਕਿ ਤੁਸੀਂ ਮੈਨੂੰ ਸੰਸਾਰ ਦੀਆਂ ਸਾਰੀਆਂ ਕੌਮਾਂ ਦੀਆਂ ਪ੍ਰਸਿੱਧਤਾਈਆਂ, ਉਨ੍ਹਾਂ ਦੇ ਸੋਮਿਆਂ ਅਤੇ ਸਤਾ, ਅਤੇ ਉਨ੍ਹਾਂ ਦੀ ਲੜਾਈ ਦੀਆਂ ਵਿਧੀਆਂ, ਉਨ੍ਹਾਂ ਦੇ ਧਰਮ ਅਤੇ ਰਾਜ ਤੇ ਰੂਪ ਦਾ ਇਤਿਹਾਸ ਤੋਂ ਬਾਕਾਇਦਾ ਮੈਨੂੰ ਅਧਿਐਨ ਕਰਾਉਂਦੇ। ਪਰ ਅਜਿਹਾ ਤੁਸੀਂ ਕੁਝ ਵੀ ਨਹੀਂ ਕੀਤਾ"। (ਪਾਠਕ ਵੇਖਣ ਭਾਰਤੀ ਸਵਤੰਤਰਤਾ ਅੰਦੋਲਨ ਦਾ ਇਤਿਹਾਸ-ਲੇਖਕ ਡਾਕਟਰ ਤਾਰਾ ਚੰਦ-ਪਬਲੀਸ਼ਰ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਪਟਿਆਲਾ)।

ਹਰ ਰੋਜ਼ ਹੁਣ ਸਰਦਾਰ ਹਰੀ ਸਿੰਘ ਨਲਵਾ ਆਪਣੀ ਫੌਜੀ ਟੁੱਕੜੀ ਨੂੰ ਰੋਜ਼ਾਨਾ ਕੁਵਾਇਦ ਕਰਾਉਂਦੇ ਅਤੇ ਉਸ ਤੋਂ ਬਾਅਦ ਰਣਜੀਤ ਲਾਇਬ੍ਰੇਰੀ ਵਿੱਚ ਪਈਆਂ ਕਿਤਾਬਾਂ ਨੂੰ ਵੇਖਦੇ, ਉਨ੍ਹਾਂ ਦਾ ਅਧਿਐਨ ਕਰਦੇ। ਪਰ ਗਿਆਨ ਹਾਸਲ ਕਰਨ ਦੀ ਭੁੱਖ ਨੇ ਜ਼ੋਰ ਪਕੜਨਾ ਸ਼ੁਰੂ ਕੀਤਾ ਅਤੇ ਹੁਣ ਨਲਵਾ ਜੀ ਰਾਤ ਸਮੇਂ ਵੀ, ਮੱਧਮ ਰੋਸ਼ਨੀ ਹੇਠਾਂ, ਪੜ੍ਹਦੇ ਰਹਿੰਦੇ। ਉਨ੍ਹਾਂ ਪੁਸਤਕਾਲਯ ਵਿੱਚ ਬੈਠ ਕੇ ਸਿਕੰਦਰ (Alexander the Great) ਨੂੰ ਬਾਰੀਕੀ ਨਾਲ ਪੜ੍ਹਿਆ। ਉਸ ਨੂੰ ਯਾਦ ਸੀ ਕਿ ਮੌਲਵੀ ਵਾਹਿਦ ਬੇਗ ਸਿਕੰਦਰ ਦੀ ਫਲਾਸਫੀ ਸਮਝਣ ਲਈ ਖੁਦ ਯੂਨਾਨ ਜਾਂਦੇ ਰਹੇ ਸਨ। (ਨਲਵਾ ਜੀ ਵੀ ਚਾਹੁੰਦੇ ਸਨ ਕਿ ਸਿੱਖ ਫਲਾਸਫੀ ਦਾ ਪ੍ਰਚਾਰ, ਉਹ ਵੀ ਦੁਨੀਆ ਦੇ ਹਰ ਨੁੱਕੜ ਤੱਕ ਪਹੁੰਚਾਉਣ)। ਪਰ ਜਦ ਉਸ ਨੇ ਬੰਦੇ ਬਹਾਦਰ ਦੀਆਂ ਜਿੱਤਾਂ ਪੜ੍ਹਨੀਆਂ ਸ਼ੁਰੂ ਕੀਤੀਆਂ, ਤਾਂ ਉਸ ਨੂੰ ਇੱਕ ਅਜੀਬ ਘਟਨਾ ਪਤਾ ਲੱਗੀ ਕਿ ਬੰਦੇ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਦੇ ਸ਼ੁੱਭ-ਚਿੰਤਕ ਮੁਸਲਮਾਨਾਂ ਨਾਲ ਕੁਝ ਅਜਿਹੀਆਂ ਜ਼ਿਆਦਤੀਆਂ ਕੀਤੀਆਂ ਸਨ ਜਿਸ ਬਾਰੇ ਉਹ ਕਦੀ ਸੁਪਨੇ ਵਿੱਚ ਵੀ ਨਹੀਂ ਸੀ ਸੋਚ ਸਕਦੇ। ਹਰੀ ਸਿੰਘ ਜੀ ਗਹਿਰੀ ਉਲਝਣ ਵਿੱਚ ਪੈ ਗਏ, "ਇਹ ਕਿਵੇਂ ਹੋ ਸਕਦਾ ਹੈ" ਉਨ੍ਹਾਂ ਸੋਚਿਆ। ਉਹ ਪਰੇਸ਼ਾਨ ਹੋ ਉੱਠੇ। ਆਪਣੀ ਪਰੇਸ਼ਾਨੀ ਦੂਰ ਕਰਨ ਲਈ, ਉਹ ਅੰਮ੍ਰਿਤਸਰ ਆਪਣੇ ਉਸਤਾਦਾਂ ਪਾਸ ਜ਼ਰੂਰ ਜਾਣਗੇ, ਉਨ੍ਹਾਂ ਫੈਸਲਾ ਕੀਤਾ। ਅਗਲੇ ਦਿਨ, ਮਹਾਰਾਜਾ ਸਾਹਿਬ ਤੋਂ ਛੁੱਟੀ ਲੈ ਕੇ ਉਹ ਆਪਣੇ ਉਸਤਾਦ ਮੌਲਵੀ ਵਾਹਿਦ ਬੇਗ ਤੇ ਗਿਆਨੀ ਭਾਗ ਸਿੰਘ ਨੂੰ ਮਿਲਣ, ਗੁਰੂ ਨਗਰੀ (ਅੰਮ੍ਰਿਤਸਰ) ਪਹੁੰਚ ਗਏ। ਉੱਥੇ ਪੁੱਜ ਕੇ ਉਸ ਨੂੰ ਪਤਾ ਲੱਗਿਆ ਕਿ ਮੌਲਵੀ ਸਾਹਿਬ ਤਾਂ ਹਜ ਪਰ ਗਏ ਹੋਏ ਸਨ ਪਰ ਗਿਆਨੀ ਭਾਗ ਸਿੰਘ ਜੀ ਨਲਵੇ ਸਰਦਾਰ ਨੂੰ ਆ ਮਿਲੇ। ਹਰੀ ਸਿੰਘ ਨੇ ਗਿਆਨੀ ਜੀ ਨੂੰ ਪੈਰੀਂ ਪੌਣਾ ਕੀਤਾ ਤੇ ਆਪਣੀ ਤਰੱਕੀ ਬਾਰੇ ਦੱਸਿਆ ਜਿਸ ਨੂੰ ਸੁਣ ਕੇ ਗਿਆਨੀ ਜੀ ਅਤਿ ਪ੍ਰਸੰਨ ਹੋਏ। ਆਦਰ-ਪੂਰਵਕ ਹਰੀ ਸਿੰਘ ਨੂੰ ਆਪਣੀ ਹਵੇਲੀ ਅੰਦਰ ਬਿਠਾਇਆ ਤੇ ਫਿਰ ਕਾਫੀ ਦੇਰ ਤੱਕ ਪ੍ਰਸੰਨਤਾ (Pleasantries) ਦਾ ਮਾਹੌਲ ਬਣਿਆ ਰਿਹਾ। ਇਸ ਉਪਰੰਤ ਗਿਆਨੀ ਜੀ ਨੇ ਹਰੀ ਸਿੰਘ ਤੋਂ ਉਨ੍ਹਾਂ ਦੇ ਆਉਣ ਦਾ ਕਾਰਨ ਪੁੱਛਣ ਦੀ ਕੋਸ਼ਿਸ਼ ਕੀਤੀ, ਤਾਂ ਉਸ ਸਮੇਂ ਹਰੀ ਸਿੰਘ ਦੇ ਚਿਹਰੇ ਤੇ ਉਦਾਸੀ ਜਿਹੀ ਛਾ ਗਈ। ਉਹ ਕੁਝ ਸੋਚਣ ਲੱਗ ਪਏ। ਇਹ ਵੇਖਦਿਆਂ ਗਿਆਨੀ ਜੀ ਨੇ ਆਪਣੇ ਸੇਵਕ

ਨਿਰਮਲ ਸਿੰਘ ਨੂੰ ਆਵਾਜ਼ ਮਾਰੀ ਤੇ ਆਪਣੇ ਨਿੱਜੀ ਪੁਸਤਕਾਲਯ ਵਿੱਚ ਬੈਠਣ ਦਾ ਇੰਤਜ਼ਾਮ ਕਰਵਾਇਆ।

ਪੜ੍ਹਨ ਵਾਲੇ ਕਮਰੇ ਵਿੱਚ ਕੁੱਲ ਖਾਮੋਸ਼ੀ ਸੀ। ਇੱਥੇ ਹਰੀ ਸਿੰਘ ਨੂੰ ਉੱਥੇ ਮੇਜ਼ ਪਰ ਪਈ ਇੱਕ ਕਿਤਾਬ ਵੇਖਣ ਨੂੰ ਮਿਲੀ। ਇਹ ਕਿਤਾਬ ਬੰਦੇ ਬਹਾਦਰ ਬਾਰੇ ਹੀ ਸੀ ਜਿਸ ਨੂੰ ਕਿਸੇ ਮੁਸਲਮਾਨ ਲਿਖਾਰੀ ਨੇ ਲਿਖਿਆ ਸੀ। ਲਿਖਾਰੀ ਨੇ ਬੰਦੇ ਦੀ ਮੌਤ ਬਾਰੇ ਇਸ ਤਰ੍ਹਾਂ ਬਿਆਨ ਕੀਤਾ ਸੀ।

"ਬੰਦੇ ਦੀ ਹਾਰ ਅਤੇ ਨਿਰਦਈ ਮੌਤ ਦਾ ਕਾਰਨ, ਮੁਗਲ ਫੌਜਾਂ ਦੀ ਉੱਤਮਤਾ ਨਹੀਂ ਸੀ ਸਗੋਂ ਸਿੱਖ ਬਾਬਿਆਂ ਵੱਲੋਂ ਕੀਤੀ ਸ਼ਰਮਨਾਕ ਗ਼ਦਾਰੀ ਸੀ। ਇਹ ਪੜ੍ਹ ਕੇ ਨਲਵੇ ਜੀ ਨੇ , ਗਿਆਨੀ ਜੀ ਵੱਲ ਬੜੀ ਅਕੀਦਤ ਨਾਲ ਤਕਿਆ, ਅਤੇ ਗੱਲ ਤੋਰੀ, "ਗਿਆਨੀ ਜੀ ਕ੍ਰਿਪਾ ਕਰਕੇ ਤੁਸੀਂ ਮੇਰੀ ਜ਼ਮੀਨੀ ਸੱਚ ਨਾਲ, ਪਛਾਣ ਕਰਾਓ"। ਮੈਂ ਬੜੀ ਦੁਬਿਧਾ ਵਿੱਚ ਹਾਂ। ਉਸ ਨੇ ਅੱਗੇ ਗੱਲ ਤੋਰੀ, "ਬੰਦੇ ਬਹਾਦਰ ਦੇ ਸ਼ੁਰੂਆਤੀ ਹਮਲਿਆਂ ਬਾਰੇ, ਜਿਹੜੇ ਉਸ ਨੇ ਸਮਾਣੇ ਤੇ ਕੀਤਾ ਅਤੇ ਬਾਅਦ ਵਿੱਚ ਘੜਾਮ ਅਤੇ ਸਢੋਰ ਉੱਪਰ ਵੀ ਕੀਤੇ ਸੀ, ਉਨ੍ਹਾਂ ਬਾਰੇ ਹੀ ਮੈਂ ਜਾਣਕਾਰੀ ਲੈਣ ਆਇਆ ਹਾਂ। "ਕੀ ਇਹ ਹਮਲੇ, ਵਿਹਸ਼ੀਆਨਾ ਨਹੀਂ ਸਨ? ਇਨ੍ਹਾਂ ਹਮਲਿਆਂ ਬਾਰੇ ਪੜ੍ਹ ਕੇ ਮੈਨੂੰ ਸਖਤ ਉਦਾਸੀ ਹੋਈ ਹੈ। ਮੈਂ ਬੰਦੇ ਬਹਾਦਰ ਦੀ ਬੜੀ ਇੱਜ਼ਤ ਕਰਦਾ ਹਾਂ ਪਰ ਫਿਰ ਇਨ੍ਹਾਂ ਹਮਲਿਆਂ ਬਾਰੇ ਵੀ ਸੋਚਦਾ ਹਾਂ। ਇਹ ਹਮਲੇ ਕਿਉਂ ਹੋਏ? ਮੇਰੇ ਅੱਗੇ ਠੀਕ-ਠੀਕ ਤਸਵੀਰ ਖਿੱਚੋ। ਕੀ ਇਹ ਹਮਲੇ ਸਿੱਖ ਮਰਿਆਦਾ ਦੀ ਉਲੰਘਣਾ ਨਹੀਂ ਕਰਦੇ? ਬੰਦੇ ਦੇ ਰੰਗ-ਮੰਚ ਤੇ ਆਣ ਤੋਂ ਪਹਿਲਾਂ ਦੇ ਇਤਿਹਾਸ ਤੋਂ ਜੋ ਮੈਨੂੰ ਪ੍ਰਾਪਤੀ ਹੋਈ ਹੈ, ਉਸ ਪ੍ਰਾਪਤ ਕੀਤੀ ਹੋਈ ਸਿੱਖਿਆ ਵਿੱਚ ਇਹੀ ਪੜ੍ਹਨ ਨੂੰ ਮਿਲਿਆ ਹੈ," ਕਿ ਤੁਰਕਾਂ, ਮੁਗਲਾਂ ਤੇ ਅਫਗਾਨੀ ਪਠਾਣਾਂ ਨੇ ਸਿੱਖ ਕੌਮ ਉੱਪਰ ਬਹੁਤ ਜ਼ੁਲਮ ਢਾਏ ਸਨ। ਪਹਾੜੀ ਰਾਜਿਆਂ ਪ੍ਰਤਿ ਵੀ ਮੈਂ ਅੱਛੀ ਰਾਇ ਨਹੀਂ ਰੱਖਦਾ, ਅਤੇ ਰੱਖ ਵੀ ਕਿਵੇਂ ਸਕਦਾ ਹਾਂ। ਉਨ੍ਹਾਂ ਦੇ ਕਾਰਨ ਹੀ ਦਸਮ ਪਿਤਾ ਨੂੰ ਆਨੰਦਪੁਰ ਛੱਡਣਾ ਪਿਆ ਸੀ। ਹਿੰਦੁਸਤਾਨੀ ਮੁਸਲਮਾਨਾਂ ਨੇ ਵੀ, ਸਾਡੀ ਕੋਈ ਮਦਦ ਨਹੀਂ ਕੀਤੀ। ('ਠੀਕ ਇਸ ਵੇਲੇ ਗਿਆਨੀ ਭਾਗ ਸਿੰਘ ਜੀ ਨੇ ਕੜਕਵੀਂ ਆਵਾਜ਼ ਵਿੱਚ ਹਰੀ ਸਿੰਘ ਨੂੰ ਆਦੇਸ਼ ਦਿੱਤਾ ਕਿ ਉਹ ਚੁੱਪ ਕਰ ਜਾਏ)। ਹੁਣ ਗਿਆਨੀ ਜੀ ਬੜੀ ਤੁਰਸ਼ ਆਵਾਜ਼ ਵਿੱਚ ਬੋਲ ਰਹੇ ਸਨ ਕਿ "ਇਹ ਬਹੁਤ ਹੀ ਅਫਸੋਸਨਾਕ ਗੱਲ ਹੈ, ਕਿ ਅਸੀਂ, ਗੁਰੂ ਜੀ ਨੂੰ ਘੋਰ ਮੁਸੀਬਤਾਂ ਵਿੱਚੋਂ ਕੱਢਣ ਲਈ, ਮੁਸਲਮਾਨਾਂ ਦੇ ਪਾਏ ਯੋਗਦਾਨ ਨੂੰ ਅਕਸਰ ਹੀ ਭੁੱਲ ਜਾਂਦੇ ਹਾਂ। ਤਕਲੀਫਾਂ ਦੇ ਸਮਿਆਂ ਵਿੱਚ ਤਾਂ ਕਈ ਵੇਰਾਂ ਗੁਰੂ ਜੀ ਦੇ ਆਪਣੇ ਰਿਸ਼ਤੇ ਦਾਰਾਂ ਨੇ ਵੀ ਉਨ੍ਹਾਂ ਦੀ ਮਦਦ ਨਹੀਂ ਸੀ ਕੀਤੀ। ਗੁਰੂ ਜੀ ਦੇ ਬਚਪਨ ਵਿੱਚ ਤਾਂ ਉਨ੍ਹਾਂ ਨੂੰ ਘੜਾਮ ਵਾਲੇ ਪੀਰ ਭੀਖਣ ਸ਼ਾਹ ਨੇ ਅਤੇ ਸੈਫਾਬਾਦ ਦੇ ਨਵਾਬ ਜਨਾਬ ਸੈਫ ਖਾਨ ਨੇ ਹੀ ਗੁਰੂ ਜੀ ਨੂੰ ਸੁਰੱਖਿਆ ਦਿੱਤੀ ਸੀ। ਭੰਗਾਣੀ ਦੇ ਯੁੱਧ ਵਿੱਚ ਜਦੋਂ, ਭਾੜੇ ਦੇ ਸੈਨਿਕ ਅਤੇ ਪੰਜ ਸੌ ਉਦਾਸੀ, ਭਗੌੜੇ ਹੋ ਗਏ ਸੀ ਤਾਂ ਉਦੋਂ ਗੁਰੂ ਸਾਹਿਬ ਇਕੱਲੇ ਰਹਿ ਗਏ ਸਨ। ਸਢੋਰ ਦੇ ਪੀਰ ਬੁੱਧੂ ਸ਼ਾਹ ਜੀ (ਪੂਰਾ ਨਾਂ ਬਦਰ-ਉਲ-ਦੀਨ), ਉਹੀ ਗੁਰੂ ਜੀ ਦੀ ਮਦਦ ਨੂੰ ਬਹੁੜੇ ਸੀ। ਉਹ ਪਹਾੜੀ ਰਾਜਿਆਂ ਦੀ ਸਾਂਝੀ ਫੌਜ ਨਾਲ ਜਾ ਕੇ ਲੜਿਆ ਅਤੇ ਗੁਰੂ ਜੀ ਦੀ ਉਸ ਵੇਲੇ ਜਿੱਤ ਕਰਾਈ ਸੀ। ਇਸ ਲੜਾਈ ਵਿੱਚ ਪੀਰ ਬੁੱਧੂ ਸ਼ਾਹ ਦੇ ਚਾਰੋਂ ਪੁੱਤਰ ਅਤੇ ਵੱਡੀ ਗਿਣਤੀ ਵਿੱਚ ਸ਼ਰਧਾਲੂ ਜੋ ਮੁਸਲਮਾਨ ਸਨ, ਉਹ ਸ਼ਹੀਦ ਹੋ ਗਏ ਸਨ"। ਉਨ੍ਹਾਂ ਗੱਲ ਜਾਰੀ ਰੱਖੀ ਅਤੇ ਫਿਰ ਅੱਗੋਂ ਬੋਲੇ, "ਜਦੋਂ ਚਮਕੌਰ ਦੀ ਗੜ੍ਹੀ ਵਿੱਚੋਂ ਗੁਰੂ ਸਾਹਿਬ, ਰਾਤ ਦੇ ਸਮੇਂ ਬਚ ਕੇ ਨਿਕਲੇ ਸਨ ਤਾਂ ਬਹਿਲੋਲਪੁਰ (ਮਾਛੀਵਾੜੇ ਦੇ ਨੇੜੇ) ਵਿਖੇ, ਉਨ੍ਹਾਂ ਨੂੰ ਮੌਲਵੀ ਪੀਰ ਮੁਹੰਮਦ ਨੇ ਸ਼ਰਣ ਦਿੱਤੀ (ਇਹ ਮੌਲਵੀ ਸਾਹਿਬ ਪਾਉਂਟਾ ਸਾਹਿਬ ਵਿਖੇ, ਗੁਰੂ ਜੀ ਦੇ ਉਸਤਾਦ ਰਹੇ ਸਨ)। ਫਿਰ ਮਾਛੀਵਾੜੇ ਦੇ ਪਠਾਣ ਭਰਾਵਾਂ "ਨਬੀ ਖਾਨ ਅਤੇ ਗ਼ਨੀ ਖਾਨ) ਨੇ ਗੁਰੂ ਜੀ ਨੂੰ ਸ਼ਰਣ ਦਿੱਤੀ, ਜਦੋਂ ਗੁਰੂ ਜੀ ਦੀ ਪੈੜ ਨੱਪਦੀ ਮੁਗਲ ਫੌਜ ਮਾਛੀਵਾੜੇ ਪਹੁੰਚੀ ਤਾਂ ਇਨ੍ਹੀਂ ਦੋਵਾਂ ਭਰਾਵਾਂ ਨੇ ਗੁਰੂ ਜੀ ਨੂੰ ਇੱਕ ਪਾਲਕੀ ਵਿੱਚ ਬਿਠਾਇਆ ਅਤੇ ਉਸ ਨੂੰ ਮੋਢਿਆਂ ਉੱਤੇ ਚੁੱਕ ਤੁਰੇ। ਉਦੋਂ ਮੁਸਲਮਾਨ ਸੈਨਿਕਾਂ ਨੇ ਜਦ ਪੜਤਾਲ ਕਰਨੀ ਚਾਹੀ ਤਾਂ ਉਨ੍ਹਾਂ ਝੂਠ ਆਖਿਆ ਕਿ ਇਹ ਤਾਂ ਉਨ੍ਹਾਂ ਦੇ ਉੱਚ ਦੇ ਪੀਰ ਹਨ ਤੇ ਅੱਜਕੱਲ੍ਹ ਇਨ੍ਹਾਂ ਮੌਨ ਵਰਤ

[illegible] ਪਿਆ ਸੀ। ਇਨ੍ਹਾਂ ਪਠਾਣਾਂ ਨੇ ਗੁਰੂ ਜੀ ਨੂੰ ਮੁਗਲਾਂ ਦੇ ਘੇਰੇ ਵਿੱਚੋਂ ਕੱਢ, [illegible] ਵਿੱਚ ਉਨ੍ਹਾਂ ਦੀ ਭਾਰੀ ਮਦਦ ਕੀਤੀ। ਫਿਰ ਉੱਥੇ ਪਹੁੰਚ ਕੇ ਗੁਰੂ ਜੀ ਦੇ ਇੱਕ ਵਿਸ਼ਵਾਸਘਾਤਰ ਮਹੰਤ ਕਿਰਪਾਲ ਦਾਸ ਗੁਰੂ ਜੀ ਨੂੰ ਆਪਣੇ ਪਾਸ ਰੱਖਣ ਜਾਂ ਠਹਿਰਾਓ ਦੇਣ ਤੋਂ ਅਸਮਰਥਾ ਪ੍ਰਗਟ ਕੀਤੀ। ਉਦੋਂ ਇੱਕ ਮੁਸਲਮਾਨ ਚੌਧਰੀ, "ਰਾਏ ਕਿਲ੍ਹੋਂ ਨੇ ਗੁਰੂ ਸਾਹਿਬ ਨੂੰ ਨਾ ਸਿਰਫ ਖੁਸ਼ਾਮਦੀਦ ਕਿਹਾ ਸੀ ਸਗੋਂ ਗੁਰੂ ਜੀ ਦੀ ਮਾਤਾ ਅਤੇ ਦੋ ਛੋਟੇ ਸਾਹਿਬਜਾਦਿਆਂ ਦਾ ਪਤਾ ਕਰਨ ਲਈ, ਆਪਣੇ ਆਦਮੀ ਸਰਹਹਿੰਦ ਵੱਲ ਭੇਜੇ। ਇੱਥੇ ਹੀ ਬਸ ਨਹੀਂ ਫਿਰ ਰਾਏਕਿਲ੍ਹਾ ਅਤੇ ਉਸ ਦੇ ਮੁਸਲਮਾਨ ਦੋਸਤਾਂ ਨੇ ਦਸਮ ਪਾਤਸ਼ਾਹ ਲਈਂ ਦੀਨਾ ਕਾਂਗੜੇ ਵੱਲ ਨੂੰ ਬਚ ਨਿਕਲਣ ਦਾ ਪ੍ਰਬੰਧ ਕੀਤਾ। ਮੈਨੂੰ ਇੰਜ ਮਹਿਸੂਸ ਹੁੰਦਾ ਹੈ ਕਿ ਕੁਝ ਪੱਖਪਾਤੀ ਗੁਆਰਾਂ ਨੇ ਸਿੱਖ ਉਮਤ ਨੂੰ ਛੁਟਿਆਉਣ ਲਈ ਤੁਹਾਡੀ ਵਿਚਾਰਧਾਰਾ ਨੂੰ ਮਰੋੜਨ ਤਰੋੜਨ ਦੀ ਕੋਸ਼ਿਸ਼ ਕੀਤੀ ਹੈ ਇਤਨਾ ਕੁ ਕਹਿ ਕੇ ਗਿਆਨੀ ਜੀ ਜੋ ਉਸ ਸਮੇਂ, ਕਾਫੀ ਬਿਰਧ ਹੋ ਚੁੱਕੇ ਸੀ, ਉਨ੍ਹਾਂ ਦੀ ਸਵਾਸ ਗਤੀ ਤੇਜ਼ ਹੋ ਗਈ। ਥੋੜ੍ਹੀ ਦੇਰ ਲਈ ਉਨ੍ਹਾਂ ਨੂੰ ਖਾਮੋਸ਼ੀ ਇਖਤਿਆਰ ਕਰਨੀ ਪਈ। ਪਰ ਇਸ ਹਾਲਤ ਵਿੱਚ ਵੀ ਹਰੀ ਸਿੰਘ ਨੇ, ਹੱਥ ਜੋੜ ਕੇ ਇੱਕ ਹੋਰ ਸਵਾਲ ਪੁੱਛ ਲਿਆ" ਗਿਆਨੀ ਜੀ, ਤੁਸੀਂ ਹੁਣੇ ਘੜਾਮ ਵਾਲੇ ਪੀਰ ਭੀਖਣ ਸ਼ਾਹ ਅਤੇ ਪੀਰ ਬੁੱਧੂ ਸ਼ਾਹ ਦੀਆਂ ਸਿੱਖ ਕੌਮ ਲਈ ਕੀਤੀਆਂ ਕੁਰਬਾਨੀਆਂ ਦਾ ਵੇਰਵਾ ਮੈਨੂੰ ਸਮਝਾਇਆ ਹੈ। ਪਰ ਮੇਰਾ ਸਵਾਲ ਹੈ ਕਿ," ਕਿਉਂ ਬੰਦੇ ਬਹਾਦਰ ਨੇ ਸਮਾਣੇ ਨੂੰ ਢਹਿ-ਢੇਰੀ ਕਰਨ ਤੋਂ ਬਾਅਦ ਘੜਾਮ ਨੂੰ ਆਪਣਾ ਨਿਸ਼ਾਨਾ ਬਣਾਇਆ ਸੀ? ਪੀਰ ਭੀਖਣ ਸ਼ਾਹ ਦੇ ਇਸ ਪਿੰਡ ਦੀ ਲੁੱਟ-ਪੁੱਟ ਕਿਉਂ ਕੀਤੀ? ਕੀ ਇਹ ਪਿੰਡ ਉਸੀ ਭੀਖਮ ਸ਼ਾਹ ਦਾ ਸੀ, ਜਿਸ ਭੀਖਣ ਸ਼ਾਹ ਨੇ ਨੌਵੇਂ ਗੁਰੂ ਜੀ ਦੀ ਤੇ ਉਨ੍ਹਾਂ ਦੇ ਪਰਿਵਾਰ ਦੀ, ਲਖਨੂਰ ਠਹਿਰਣ ਦੌਰਾਨ ਰਖਸ਼ਾ ਕੀਤੀ ਸੀ, ਖਾਸ ਕਰਕੇ ਬਾਲਕ ਗੋਬਿੰਦ ਰਾਇ ਦੀ? ਮੇਰਾ ਇਹ ਸਵਾਲ ਇਸ ਲਈ ਵੀ ਵਾਜਿਬ ਅਥਵਾ ਮਹੱਤਵਪੂਰਨ ਹੈ, ਕਿਉਂਕਿ ਗੁਰੂ ਜੀ ਨੇ ਉਦੋਂ ਜ਼ਿੰਮਾਂ ਲਿਆ ਸੀ ਕਿ ਭਵਿੱਖ ਵਿੱਚ ਜਦੋਂ ਵੀ ਸਿੱਖਾਂ ਦੀ ਚੜ੍ਹਤ ਹੋਵੇਗੀ ਤਦ ਵੀ ਇਹ ਪਿੰਡ ਭੀਖਣ ਸ਼ਾਹ ਦੀ ਮਲਕੀਅਤ ਰਹੇਗਾ। ਬੰਦਾ ਬਹਾਦਰ ਤੇ ਉਸ ਨਾਲ, ਨਾਂਦੇੜ ਤੋਂ ਆਏ ਜਰਨੈਲਾਂ ਨੇ, ਗੁਰੂ ਜੀ ਦੇ ਦਿੱਤੇ ਵਚਨਾਂ ਦੀ ਮਰਿਆਦਾ ਨੂੰ ਕਿਉਂ ਨਹੀਂ ਸੀ ਨਿਭਾਇਆ? (ਦੇਖੋ ਸਫਾ [illegible], ਪੁਸਤਕ ਬੰਦਾ ਬਹਾਦਰ ਆਪਣੇ ਹੀ ਨਾਇਬਾਂ ਦੀ ਗੱਦਾਰੀ ਦਾ ਸ਼ਿਕਾਰ -ਲੇਖਕ ਐਮ.ਐਸ.ਚਾਂਡਲਾ)। ਗਿਆਨੀ ਜੀ ਬੜੇ ਧਿਆਨ ਪੂਰਵਕ ਆਪਣੇ ਸ਼ਾਗਿਦ ਨੂੰ ਸੁਣ ਰਹੇ ਸਨ। ਹਰੀ ਸਿੰਘ ਨੇ ਆਪਣੀ ਗੱਲ ਨੂੰ ਅੱਗੇ ਵਧਾਇਆ, ਪਰ ਬੋਲਣ ਲੱਗਿਆਂ ਹੁਣ ਉਸ ਦੇ ਗਲੇਡੂ ਭਰ-ਭਰ ਜਾਂਦੇ। ਉਸ ਨੇ ਕਿਹਾ," ਕਿ ਬੰਦੇ ਤੇ ਉਸ ਦੀਆਂ ਫੌਜਾਂ ਨੇ ਗੁਰੂ ਸਾਹਿਬ ਦੇ ਪਰਮ ਮਿੱਤਰ, ਪੀਰ ਬੁੱਧੂ ਸ਼ਾਹ ਦੇ ਸ਼ਹਿਰ ਸਢੌਰ ਉੱਤੇ ਹਮਲਾ ਕਰਕੇ, ਕੀ ਇੱਕ ਘਿਨਾਉਣੀ, ਗੈਰ-ਜ਼ਿੰਮੇਵਾਰੀ ਅਤੇ ਅਕ੍ਰਿਤ ਘਣਤਾ ਦਾ ਸਬੂਤ ਨਹੀਂ ਦਿੱਤਾ ਤੇ ਕੀ ਇਤਿਹਾਸ ਵਿੱਚ ਸਾਡੀ ਸੰਪਰਦਾ ਉੱਪਰ ਇੱਕ ਬਦਨੁਮਾ ਦਾਗ ਨਹੀਂ ਲੱਗਿਆ? ਮੇਰੇ ਸੋਚਣ ਅਨੁਸਾਰ ਇਨ੍ਹਾਂ ਹਮਲਿਆਂ ਕਰਕੇ ਸਾਡੀ ਸੰਪਰਦਾ ਉੱਪਰ ਬਦਨਾਮੀ ਦਾ ਇੱਕ ਅਜਿਹਾ ਦਾਗ ਬੰਦੇ ਬਹਾਦਰ ਨੇ ਲਾਇਆ ਹੈ ਜਿਹੜਾ ਮਿਟਾਉਂਦਿਆਂ ਵੀ ਕਦੀ ਮਿੱਟ ਨਹੀਂ ਸਕੇਗਾ। ਇਤਨਾ ਕੁ ਆਖ ਕੇ ਹਰੀ ਸਿੰਘ ਖਾਮੋਸ਼ ਹੋ ਗਏ। ਹੰਝੂਆਂ ਨਾਲ ਨਮ ਤੇ ਭਿੱਜੀਆਂ ਅੱਖਾਂ ਨਾਲ ਉਸ ਨੇ ਆਪਣੇ ਪ੍ਰਿਯ ਗੁਰੂ ਵੱਲ ਤਕਿਆ। ਗਿਆਨੀ ਜੀ ਵੀ ਜਜ਼ਬਾਤੀ ਹੋ ਉੱਠੇ ਸਨ। ਕੁਝ ਲਮ੍ਹੇਂ ਇਸ ਤਰ੍ਹਾਂ ਹੀ ਬੀਤੇ ਅੰਤ ਗਿਆਨੀ ਜੀ ਨੇ ਖਾਮੋਸ਼ੀ ਨੂੰ ਤੋੜਦਿਆਂ ਸਮੇਂ ਨੂੰ ਸੰਭਾਲਿਆ ਉਨ੍ਹਾਂ ਗੱਲ ਤੋਰੀ, "ਬਿੱਪਰਾਂ ਨੇ ਸਾਡੀ ਸੰਪਰਦਾ ਦਾ ਵੱਡਾ ਨੁਕਸਾਨ ਕੀਤਾ ਹੈ। ਮੈਨੂੰ ਅੱਛੀ ਤਰ੍ਹਾਂ ਯਾਦ ਹੈ, ਅੱਜ ਤੋਂ ਚਾਰ ਸਾਲ ਪਹਿਲਾਂ ਜਦ ਤੁਸੀਂ ਮੌਲਵੀ ਵਾਹਿਦ ਬੇਗ ਦੀ ਨਿਗਰਾਨੀ ਵਿੱਚ ਆਪਣਾ ਆਖਰੀ ਸਬਕ ਪੜ੍ਹ ਰਹੇ ਸੀ ਤਾਂ ਮੌਲਵੀ ਸਾਹਿਬ ਨੇ, ਉਦੋਂ ਤੁਹਾਨੂੰ ਜ਼ਿੰਦਗੀ ਦੀ ਇੱਕ ਵੱਡੀ ਸੱਚਾਈ ਦੱਸੀ ਸੀ। ਜੋ ਬਿੱਪਰਾਂ ਬਾਰੇ ਹੀ ਸੀ। ਉਨ੍ਹਾਂ ਕਿਹਾ ਸੀ ਕਿ ਬਿੱਪਰ ਸੰਸਕਾਰਾਂ ਦੀ ਸਮੱਗਰੀ ਪਰ ਜਿਹੜੇ ਹਜ਼ਾਰਾਂ ਵਿਅਕਤੀ ਜੀ ਰਹੇ ਹਨ ਉਨ੍ਹਾਂ ਨੂੰ, ਗੁਰੂ ਨਾਨਕ ਵੇਲੇ ਵੀ, ਬਾਬੇ ਨਾਨਕ ਦੀਆਂ ਅਕਾਲ ਧੂੰਨਾਂ ਬਿਲਕੁਲ ਪਸੰਦ ਨਹੀਂ ਸਨ ਅਤੇ ਹੁਣ ਵੀ ਇਹ ਬਿੱਪਰ ਕਦੀ ਗੁਪਤ ਅਤੇ ਕਦੀ ਪ੍ਰਗਟ ਤੌਰ ਪਰ ਇੱਕ ਪਰਛਾਵੇਂ ਵਾਂਗ ਸਿੱਖ ਪੰਥ ਦੇ ਨਾਲ-ਨਾਲ ਚੱਲ ਰਹੇ ਹਨ। ਜੇ ਸਿੱਖ

ਸੰਪਰਦਾ ਇਨ੍ਹਾਂ ਕੁਟਿਲ ਸੋਚਣੀ ਵਾਲਿਆਂ ਤੋਂ ਬਾ-ਖਬਰ ਨਾ ਹੋਈ ਤਾਂ ਇਹ ਦੋਹਰੀ ਸ਼ਖਸੀਅਤਾਂ ਵਾਲੇ (ਪੁਜਾਰੀ ਕਲਾਸ) ਸਿੱਖਾਂ ਨੂੰ ਭਾਰੀ ਨੁਕਸਾਨ ਪਹੁੰਚਾਉਣਗੇ। ਜਿਵੇਂ ਤੁਸੀਂ ਹੁਣੇ ਹੀ ਮੈਨੂੰ ਪੁੱਛਿਆ ਹੈ ਕਿ ਬੰਦਾ ਬਹਾਦਰ ਨੇ ਕਿਉਂ ਗੁਰੂ ਸਾਹਿਬ ਦੇ ਹਿਤੈਸ਼ੀ ਮੁਸਲਮਾਨ ਪੀਰਾਂ ਨੂੰ ਕਿਉਂ ਨੁਕਸਾਨ ਪਹੁੰਚਾਇਆ ਸੀ। ਗਿਆਨੀ ਜੀ ਨੇ ਗੱਲ ਜਾਰੀ ਰੱਖੀ, "ਜੋ ਕੁਝ ਵੀ ਸਢੌਰ ਠਸਕਾ ਅਤੇ ਘੜਾਮ ਵਿੱਚ ਵਾਪਰਿਆ ਸੀ, ਉਸ ਇਲਾਕੇ ਦੇ ਇਤਿਹਾਸ ਬਾਰੇ ਬੰਦੇ ਬਹਾਦਰ ਜੀ ਨੂੰ ਕੁਝ ਵੀ ਪਤਾ ਨਹੀਂ ਸੀ। ਪਰ ਉਸ ਦੇ ਨਾਲ, ਨਾਦੇੜ ਤੋਂ ਆਏ ਜਰਨੈਲਾਂ ਨੂੰ ਤਾਂ ਪੂਰੀ ਜਾਣਕਾਰੀ ਸੀ। ਉਹ ਸਾਰੇ ਇਸ ਹਮਲੇ ਵੇਲੇ ਖਾਮੋਸ਼ ਰਹੇ, ਕਿਉਂ ਜੋ, ਇਹ ਸਾਰੇ ਹੀ ਜਰਨੈਲ ਬਿੱਪਰਾਂ ਦੀ ਲਹਿਰ ਦੇ ਮਦਦਗਾਰ ਸਨ। ਯਾਦ ਰੱਖੋ, ਇਨ੍ਹਾਂ ਵਿੱਚੋਂ ਕਿਸੇ ਜਰਨੈਲ ਨੂੰ ਵੀ ਗੁਰੂ ਸਾਹਿਬ ਨੇ ਪੰਜਾਬ ਵਿੱਚ ਕਿਸਾਨੀ ਵਿਦਰੋਹ ਯੋਜਨਾ ਦਾ ਮੁਖੀ ਨਹੀਂ ਸੀ ਚੁਣਿਆ। ਪਰ ਕਿਉਂ? "ਤੁਸੀਂ ਸੋਚੋ ਅਤੇ ਇਸ ਪਰ ਵਿਚਾਰ ਕਰੋ। ਪੰਜਾਬ ਆ ਕੇ ਜਦੋਂ ਬੰਦੇ ਦੀਆਂ ਲਗਾਤਾਰ ਜਿੱਤਾਂ ਨਾਲ ਸਿੱਖ ਸੈਨਿਕਾ ਵਿੱਚ ਉਸ ਦੀ ਵਾਹ-ਵਾਹ ਹੋ ਰਹੀ ਸੀ ਤਾਂ ਇਸ ਸ਼ਾਬਾਸ਼ੀ ਨੂੰ ਬਾਬੇ ਬਰਦਾਸ਼ਤ ਨਹੀਂ ਸਨ ਕਰ ਸਕੇ। ਉਹ ਚਾਹੁੰਦੇ ਸਨ ਕਿ ਸਢੌਰ ਆਦਿ ਸ਼ਹਿਰਾਂ ਉੱਤੇ ਬੰਦਾ ਹਮਲਾ ਕਰੇ ਤਾਂ ਜੋ ਉਹ ਬਦਨਾਮ ਹੋ ਜਾਵੇ ਇਸੇ ਕਰਕੇ ਵਿਨੋਦ ਸਿੰਘ ਤੇ ਬਾਕੀ ਦੇ ਸਾਰੇ ਜਰਨੈਲ ਖਾਮੋਸ਼ ਰਹੇ। ਪਰ ਸਿੱਖ ਸੰਗਤਾਂ ਜੋ ਬੰਦੇ ਦੇ ਝੰਡੇ ਥੱਲੇ ਇਕੱਠੀਆਂ ਹੋਈਆਂ ਸਨ ਉਨ੍ਹਾਂ ਨੇ ਤਾਂ ਬੰਦੇ ਦੇ ਹਰ ਹੁਕਮ ਨੂੰ ਇੰਨ-ਬਿੰਨ ਮੰਨਿਆ ਤੇ ਇਸ ਤਰ੍ਹਾਂ ਬਾਬਿਆਂ ਦਾ ਵਾਰ ਖਾਲੀ ਗਿਆ। ਹੁਣ ਬੰਦਾ ਉਨ੍ਹਾਂ ਨੂੰ ਕਾਮਯਾਬ ਜਰਨੈਲ ਬਣਦਾ ਦਿੱਸ ਰਿਹਾ ਸੀ। ਜੇ ਵਿਨੋਦ ਸਿੰਘ, ਬੰਦੇ ਬਹਾਦਰ ਨੂੰ, ਗੁਰੂ ਗੋਬਿੰਦ ਸਿੰਘ ਜੀ ਦੇ ਕੀਤੇ ਵਾਅਦੇ ਬਾਰੇ ਥੋੜ੍ਹਾ ਜਿਹਾ ਵੀ ਦੱਸ ਦਿੰਦਾ, ਤਾਂ ਬੰਦਾ ਕਦੀ ਵੀ ਗੁਰੂ ਜੀ ਦੇ ਹੁਕਮਾਂ ਦੀ ਉਲੰਘਣਾ ਕਰਨ ਦੀ ਅਜਿਹੀ ਗੁਸਤਾਖੀ ਨਾ ਕਰਦਾ, ਜਿਸ ਦਾ ਤੁਸੀਂ ਹੁਣੇ ਜ਼ਿਕਰ ਕੀਤਾ ਹੈ। ਪਰ ਜਦੋਂ ਉਸ ਨੇ ਸਰਹਿੰਦ ਨੂੰ ਫਤਿਹ ਕੀਤਾ ਤਾਂ ਉਦੋਂ ਬੰਦਾ ਸਿੰਘ ਬਹਾਦਰ ਸਿੱਖਾਂ ਦਾ ਬੇਤਾਜ ਬਾਦਸ਼ਾਹ ਬਣ ਗਿਆ ਸੀ। ਉਦੋਂ ਸਿੱਖ ਸੰਪਰਦਾ ਦਾ ਆਪਣਾ ਰਾਜ ਹੋ ਗਿਆ ਸੀ, ਆਪਣੀ ਰਾਜਧਾਨੀ ਸੀ (ਮੁਖਲਸ ਗੜ੍ਹ) ਇਥੋਂ ਹੀ ਬਾਬਾ ਨਾਨਕਗੁਰੂ ਗੋਬਿੰਦ ਸਿੰਘ ਦੇ ਨਾਮ ਦਾ ਸਿੱਕਾ ਜਾਰੀ ਹੋਇਆ ਸੀ। ਇਸ ਤਰ੍ਹਾਂ ਸਿੱਖ ਰਾਜ ਵਿੱਚ ਆਪਣੀ ਇੱਕ ਸਰਕਾਰੀ ਮੋਹਰ ਬਣਾਈ ਗਈ ਸੀ ਜੋ ਸਰਕਾਰੀ ਕਾਗਜ਼ਾਂ ਉੱਪਰ ਲਾਈ ਜਾਂਦੀ ਸੀ। ਸਰਹਿੰਦ ਦੀ ਜਿੱਤ (14 ਮਈ 1710 ਈ.) ਤੋਂ ਇੱਕ ਨਵਾਂ ਸੰਮਤ ਵੀ ਜਾਰੀ ਹੋਇਆ ਸੀ, ਅਤੇ ਸਭ ਤੋਂ ਵੱਧ ਅੱਛੀ ਗੱਲ ਉਸ ਵੇਲੇ ਇਹ ਮਹਿਸੂਸ ਕੀਤੀ ਗਈ ਸੀ ਕਿ ਸਿੱਖਾਂ ਦੇ ਰਾਜ ਸੱਤਾ ਵਿੱਚ ਆਉਣ ਕਰਕੇ ਗਰੀਬਾਂ ਨੇ ਵੀ ਸੁੱਖ ਦਾ ਸਾਹ ਲਿਆ ਸੀ। ਸਦੀਆਂ ਤੋਂ ਦੁਰਕਾਰੇ ਜਾਣ ਵਾਲੇ ਲੋਕ ਸਵੈ-ਮਾਣ ਨਾਲ ਤੁਰਨ-ਫਿਰਨ ਲੱਗ ਪਏ ਸਨ। ਪੁਰਾਣੇ ਰਿਵਾਜ ਅਤੇ ਜਾਤ-ਪਾਤ ਦੇ ਢਕੋਸਲੇ ਉਲਟ-ਪੁਲਟ ਹੋ ਗਏ ਸਨ। ਇਸ ਤਰ੍ਹਾਂ ਕੁਝ ਸਮਾਂ ਬਹੁਤ ਸੋਹਣਾ ਬੀਤਿਆ, ਪਰ ਫਿਰ ਬੰਦੇ ਦਾ ਪੇਚਾ ਮੁਗਲਾਂ ਨਾਲ, ਗੁਰਦਾਸ-ਨੰਗਲ ਦੇ ਮੈਦਾਨਾਂ ਵਿੱਚ ਪੈ ਗਿਆ। ਸਿੱਖ ਫੌਜਾਂ ਸਣੇ ਬਾਬਾ ਵਿਨੋਦ ਸਿੰਘ ਦੀ ਫੌਜੀ ਟੋਲੀ ਦੇ, ਗੁਰਦਾਸ-ਨੰਗਲ ਦੀ ਗੜ੍ਹੀ ਦੇ ਅੰਦਰ ਸਨ ਤੇ, ਗੜ੍ਹੀ ਨੂੰ ਮੁਗਲਾਂ ਦੇ ਬਹੁਤ ਭਾਰੀ ਲਸ਼ਕਰ ਨੇ ਘੇਰਾ ਪਾ ਲਿਆ ਸੀ। ਇਹ ਮੁਹਾਸਰਾ ਛੇ ਮਹੀਨੇ ਤੋਂ ਵੀ ਵੱਧ ਸਮਾਂ ਚੱਲਿਆ। ਉਦੋਂ ਹੀ ਬਾਬਾ ਵਿਨੋਦ ਸਿੰਘ ਨੂੰ ਮੌਕਾ ਮਿਲ ਗਿਆ, ਜਿਸ ਨੇ ਸਾੜਾ ਕੀਨਾ ਅਤੇ ਦਵੇਸ਼ ਦੇ ਪ੍ਰਭਾਵ ਥੱਲੇ (1716 ਈ.) ਬੰਦੇ ਬਹਾਦਰ ਨੂੰ ਧੋਖਾ ਦੇ ਕੇ ਉਸ ਦੀ ਗ੍ਰਿਫਤਾਰੀ ਦਾ ਬਾਹਿਸ ਬਣਿਆ। ਉਸ ਨੇ ਮੁਗਲਾਂ ਨਾਲ ਸਾਜ਼ਿਸ਼ ਕਰ ਲਈ ਤੇ ਗੜ੍ਹੀ ਵਿੱਚੋਂ ਆਪ ਭੱਜ ਨਿਕਲਿਆ।

ਤਫਸ਼ੀਲ ਵਿੱਚ ਸਾਰੀ ਗੱਲਬਾਤ ਸੁਣ, ਹਰੀ ਸਿੰਘ ਨਲਵਾ, ਬਿੱਟ-ਬਿੱਟ, ਗਿਆਨੀ ਜੀ ਨੂੰ ਵੇਖਣ ਲੱਗ ਪਏ। ਅਕੀਦਤ ਦੇ ਜਜ਼ਬੇ ਥੱਲੇ ਆ ਕੇ ਉਸ ਨੇ, ਸਿੱਖਾਂ ਦੇ ਮਹਾਨ ਜਰਨੈਲ, ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਰਧਾ ਪੂਰਵਕ ਪ੍ਰਣਾਮ ਕੀਤਾ। ਅਤੇ ਠੀਕ ਉਸੀ ਵਕਤ ਹੀ, ਗਿਆਨੀ ਜੀ ਨੂੰ ਪੈਰੀ ਪੌਣਾ ਕਰ, ਵਾਪਸ ਲਾਹੌਰ ਜਾਣ ਦੀ ਆਗਿਆ ਮੰਗੀ, ਜਿੱਥੇ ਉਸ ਦੀ ਸ਼ਰਦਿਲ (ਰੈਜੀਮਣ) ਉਸ ਦਾ ਬੜੀ ਬੇਸਬਰੀ ਨਾਲ ਇੰਤਜ਼ਾਰ ਕਰ ਰਹੀ ਸੀ।

**ਕੁੱਛ ਇਸ ਤਰ੍ਹਾਂ ਤਹਿ ਕੀ ਹਮਨੇ ਮੰਜ਼ਲੇ।**
**ਗਿਰ ਗਏ, ਗਿਰ ਕਰ ਉੱਠੇ, ਉੱਠ ਕੇ ਚੱਲ ਦਿਏ।**

---0---

# ਸਾਡੇ ਭੁਲੇਖੇ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਜਿਸ ਵਡਭਾਗੇ ਗੁਰਸਿੱਖ ਨੂੰ ਸਾਧ ਸੰਗਤ ਵਿਚੋਂ, ਗੁਰੂ ਦੀ ਮਿਹਰ ਸਦਕਾ, ਸਿਮਰਨ ਕਰਨ ਦੀ ਮਹਾਨਤਾ ਬਾਰੇ ਪਤਾ ਲੱਗ ਜਾਵੇ ਤਾਂ ਉਸ ਨੂੰ ਸੱਚੀ ਲਗਨ ਤੇ ਉੱਦਮ ਨਾਲ ਸਿਮਰਨ ਅਭਿਆਸੀ ਬਣ ਜਾਣਾ ਚਾਹੀਦਾ ਹੈ। ਫਿਰ ਹੋਲੀ ਹੋਲੀ, ਦਿਨ ਪਰ ਦਿਨ ਇਸ ਅਭਿਆਸ ਲਈ ਸਮਾਂ ਵਧਾਂਦੇ ਜਾਣਾ ਚਾਹੀਦਾ ਹੈ। ਕਿਤੇ ਐਸਾ ਨਾ ਹੋਵੇ ਕਿ ਡਾਕਟਰ ਪਾਸੋਂ ਆਪਣੀ ਬਿਮਾਰੀ ਦੀ ਜਾਣਕਾਰੀ ਪ੍ਰਾਪਤ ਕਰਕੇ ਤੇ ਨੁਸਕਾ ਲਿਖਾ ਕੇ, ਨਾ ਤੇ ਦੁਬਾਈ ਲਿਆ ਕੇ ਖਾਦੀ ਜਾਵੇ ਤੇ ਨਾ ਹੀ ਕੋਈ ਪ੍ਰਹੇਜ ਰਖਿਆ ਜਾਵੇ। ਬੱਸ ਦਿਨ ਵਿੱਚ 2/3 ਵਾਰੀ ਨੁਸਕਾ ਪੜ੍ਹ ਛਡਿਆ ਤਾਂ ਸੋਚੋ ਬਿਮਾਰੀ ਕਿਵੇਂ ਠੀਕ ਹੋਵੇਗੀ? ਆਰਾਮ ਤਾਂ ਤਦੇ ਆਵੇਗਾ ਜਦੋਂ ਅਸੀਂ ਲਗਾਤਾਰ ਦਵਾਈ ਦੀ ਵਰਤੋਂ ਕਰਾਂਗੇ ਤੇ ਪੂਰਾ ਪ੍ਰਹੇਜ ਰੱਖਾਂਗੇ। ਇਹੀ ਹਾਲ ਸਾਡੀ ਭਗਤੀ ਦਾ ਹੈ। ਇਸ ਨੂੰ ਸਫਲਤਾ ਨਾਲ ਸਿਰੇ ਚਾੜਨ ਲਈ ਜ਼ਰੂਰੀ ਹੈ ਕਿ ਸਾਡੇ ਉੱਦਮ ਦੇ ਨਾਲ ਨਾਲ ਨਿਮਰਤਾ ਨਾਲ ਉਸ ਪ੍ਰਮਾਤਮਾ ਅੱਗੇ ਅਰਦਾਸਾਂ ਕਰਨੀਆਂ ਹਨ। ਹੋਰ ਜੋ ਸਾਡੀ ਮਨਮਤ ਦੇ ਗਲਤ ਨਿਸਚੇ ਹਨ ਉਨ੍ਹਾਂ ਤੋਂ ਸਾਵਧਾਨ ਰਹਿਣਾ ਹੋਵੇਗਾ ਤਾਂ ਜੋ ਸਾਡੇ ਅੰਦਰ ਨਾਮ ਦਾ ਨਿਵਾਸ ਹੋ ਸਕੇ। ਇਸ ਲਈ ਸਿਮਰਨ ਅਭਿਆਸੀ ਨੂੰ ਹੇਠ ਲਿਖੇ ਕੁਝ ਗੁਰਮਤ ਦੇ ਨਿਸਚਿਆਂ ਵੱਲ ਧਿਆਨ ਰੱਖਣ ਦੀ ਲੋੜ ਹੈ:-

੧. ਸਾਡਾ ਪਹਿਲਾਂ ਭੁਲੇਖਾ ਇਹ ਹੈ ਕਿ ਇਹ ਸਰੀਰ ਤੇ ਮਨ ਸਾਡੇ ਹਨ ਪਰ ਸਾਡੀ ਇਹ ਸੋਚਣੀ ਬਿਲਕੁਲ ਗਲਤ ਹੈ। ਇਹ ਤਾਂ ਉਸ ਵਾਹਿਗੁਰੂ ਦੀਆਂ ਦਾਤਾਂ, ਉਸ ਦੀ ਮਿਹਰ ਸਦਕਾ, ਸਾਨੂੰ ਕੇਵਲ ਥੋੜੇ ਨੀਯਤ ਸਮੇਂ ਲਈ ਵਰਤਨ ਵਾਸਤੇ ਮਿਲੀਆਂ ਹਨ। ਜਦੋਂ ਤੱਕ ਸਾਡਾ ਸਰੀਰ ਕਾਇਮ ਹੈ ਤਦ ਤੱਕ ਉਸ ਵਿੱਚ ਮਨ ਰਹੇਗਾ। ਇਸ ਲਈ ਸਰੀਰ ਦੀ ਸ਼ਕਤੀ ਤੇ ਮਨ ਦੀ ਸੋਚ ਦਾ ਹੰਕਾਰ ਕਰਨਾ ਬਿਲਕੁਲ ਫਜ਼ੂਲ ਹੈ। ਵਾਹਿਗੁਰੂ ਦੀਆਂ ਇਹ ਦੋਨੇ ਦਾਤਾਂ ਅਸੀਂ ਸਦਾ ਲਈ ਆਪਣੇ ਪਾਸ ਨਹੀਂ ਰੱਖ ਸਕਦੇ। ਇਹ ਉਸ ਦੀ ਮਰਜ਼ੀ ਹੈ।

੨. ਇਸ ਸੰਸਾਰ ਵਿੱਚ ਇਹ ਧਨ ਦੌਲਤ ਤੇ ਮਹਲ ਮਾੜੀਆਂ ਜੋ ਅਸੀਂ ਮਿਹਨਤ ਤੇ ਉੱਦਮ ਕਰਕੇ ਹਾਸਲ ਕੀਤੀਆਂ ਹਨ ਸਭ ਸਾਡੀਆਂ ਹਨ। ਜ਼ਰਾ ਸੋਚੀਏ ਕਿ ਜਦ ਇਹ ਸਰੀਰ ਤੇ ਮਨ ਹੀ ਸਾਡੇ ਨਹੀਂ ਤਾਂ ਇਨ੍ਹਾਂ ਦੇ ਵਸੀਲਿਆਂ ਨਾਲ ਜੋ ਵੀ ਪ੍ਰਾਪਤ ਕਰਦੇ ਹਾਂ ਉਹ ਸਾਡਾ ਕਿਵੇਂ ਹੋਇਆ? ਇਸ ਲਈ ਇਨ੍ਹਾਂ ਸਭ ਦਾ ਹੰਕਾਰ ਕਰਨਾ ਬਿਲਕੁਲ ਝੂਠਾ ਹੈ ਜਿਹੜਾ ਕਿ ਸਾਡੇ ਸਿਮਰਨ ਦੀ ਸਫਲਤਾ ਵਿੱਚ ਰੁਕਾਵਟ ਪੈਦਾ ਕਰੇਗਾ। ਹੋਰ ਜੋ ਸਾਨੂੰ ਇਹ ਪ੍ਰਾਪਤੀਆਂ ਮਿਲਦੀਆਂ ਹਨ ਇਹ ਸਭ ਉਸ ਪ੍ਰਮਾਤਮਾ ਦੀਆਂ ਬਖਿਸ਼ਸ਼ਾਂ ਹਨ ਨਾ ਕਿ ਸਾਡੀ ਅਕਲ ਜਾਂ ਸਿਆਣਪ ਕਰਕੇ ਹਨ। ਇਕ ਸੱਚੇ ਭਗਤ ਲਈ ਤਾਂ:-

**ਮਨੁ ਤਨੁ ਤੇਰਾ ਧਨੁ ਭੀ ਤੇਰਾ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ॥੧॥**

*(ਅੰਗ ੧੦੬)*

੩. ਸਾਡੀ ਇਹ ਭੁੱਲ ਹੈ ਕਿ ਅਸੀਂ ਆਪਣੇ ਮਾਤਾ ਪਿਤਾ ਦੇ ਪੁੱਤਰ ਹਾਂ ਜਦ ਕਿ ਸਚਾਈ ਇਹ ਹੈ ਕਿ ਅਸੀਂ ਮਾਤਾ ਪਿਤਾ ਰਾਹੀ ਇਸ ਸੰਸਾਰ ਵਿੱਚ ਆਏ ਹਾਂ ਤੇ ਇਸ ਪਿਛੇ ਸਭ ਪ੍ਰਮਾਤਮਾ ਦੀ ਸ਼ਕਤੀ ਕੰਮ ਕਰ ਰਹੀ ਹੈ। ਪਿਤਾ ਦੀ ਬਿੰਦ ਤੋਂ ਮਾਤਾ ਦੇ ਗਰਬ ਵਿੱਚ ਬੱਚੇ ਦਾ ਸਰੀਰ ਬਣਨਾ ਅਰੰਭ ਹੁੰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:-

**ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ॥ ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ॥੧॥**

(ਅੰਗ ੪੮੯)

ਪ੍ਰਮਾਤਮਾ ਆਪਣੀ ਮੌਜ ਵਿੱਚ ਬੱਚੇ ਦੇ ਸਾਰੇ ਅੰਗ ਬਣਾਉਂਦਾ ਹੈ ਤੇ ਫਿਰ ਜਾਨ ਪਾ ਕੇ ਸੰਸਾਰ ਵਿੱਚ ਭੇਜ ਦਿੰਦਾ ਹੈ। ਵੇਖੀਏ ਤਾਂ ਬੱਚਾ ਤਾਂ ਪਰਮਾਤਮਾ ਦਾ ਹੋਇਆ ਪਰ ਅਸੀਂ ਮੁਫਤ ਵਿੱਚ ਆਪਣੀ ਮੋਹਰ ਲਾ ਲੈਂਦੇ ਹਾਂ ਕਿ ਇਹ ਸਾਡਾ ਪੁੱਤਰ ਹੈ। ਹੋਰ ਮਾਤਾ ਦੇ ਥੱਣਾਂ ਵਿੱਚ ਦੁੱਧ ਆ ਜਾਣਾ ਇਹ ਉਸ ਦੀ ਹੋਰ ਕਰਾਮਾਤ ਹੈ। ਜੇ ਸਾਨੂੰ ਯਾਦ ਰਹੇ ਕਿ ਪ੍ਰਮਾਤਮਾ ਤੋਂ ਇਹ ਸਰੀਰ ਸਾਨੂੰ ਇਸ ਕੰਮ ਲਈ ਬਹੁਤ ਹਿੰਮਤ ਮਿਲੇਗੀ। ਜਿਵੇਂ ਗੁਰਬਾਣੀ ਦਾ ਉਪਦੇਸ਼ ਹੈ:-

**ਭਈ ਪਰਾਪਤਿ ਮਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ॥**
**ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥੧॥**

੪. ਸਾਨੂੰ ਸਦਾ ਆਪਣੀ ਤੇ ਆਪਣੇ ਪਰਿਵਾਰ ਦੀ ਰੋਟੀ ਦੀ ਚਿੰਤਾ ਲੱਗੀ ਰਹਿੰਦੀ ਹੈ ਤੇ ਦਿਨ ਰਾਤ ਇਸੇ ਲਈ ਆਪਣੇ ਦੇਸ਼ ਜਾਂ ਪ੍ਰਦੇਸ਼ਾਂ ਵਿੱਚ ਭਟਕਦੇ ਫਿਰਦੇ ਹਾਂ। ਗਰੀਬ ਲਈ ਤਾਂ ਐਸੀ ਚਿੰਤਾ ਕਰਨੀ ਬਣਦੀ ਹੈ ਪਰ ਅਮੀਰ ਤਾਂ ਹੋਰ ਵੀ ਜ਼ਿਆਦਾ ਇਨ੍ਹਾਂ ਫਿਕਰਾਂ ਵਿੱਚ ਡੁਬੇ ਰਹਿੰਦੇ ਹਨ ਕਿ ਕਿਤੇ ਅਮੀਰੀ ਤੋਂ ਗਰੀਬੀ ਨ ਆ ਜਾਵੇ। ਸਾਡੇ ਬੱਚੇ ਤੇ ਅੱਗੋ ਉਨ੍ਹਾਂ ਦੇ ਬੱਚਿਆਂ ਨੂੰ ਖਾਣ ਲਈ ਕਿਥੋਂ ਮਿਲੇਗਾ। ਇਥੇ ਹੀ ਬੱਸ ਨਹੀਂ ਉਹ ਆਪਣੀਆਂ ਅਗਲੀਆਂ ਆਉਣ ਵਾਲੀਆਂ ੧੦ ਕੁੱਲਾਂ ਤੱਕ ਦਾ ਫਿਕਰ ਕਰਦੇ ਹਨ। ਅਸੀਂ ਹਰ ਰੋਜ਼ ਸ਼ਾਮ ਦਾ ਪਾਠ ਪੜ੍ਹਦੇ ਹਾਂ:-

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥**

*(ਅੰਗ ੪੯੫)*

ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਸਮਝਾਉਂਦੇ ਹਨ:-

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਕੀ ਹੇਇ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥**
**ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥**
**ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥**
**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥**
**ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥**
**ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥੧॥**

*(ਅੰਗ ੯੫੫)*

ਐ ਮਨੁੱਖ ਤੂੰ ਆਪਣੀ ਰੋਜ਼ੀ ਦਾ ਫਿਕਰ ਨਾ ਕਰ, ਇਹ ਫਿਕਰ ਉਸ ਪ੍ਰਮਾਤਮਾ ਨੂੰ ਹੈ ਜਿਸ ਨੇ ਤੈਨੂੰ ਸੰਸਾਰ ਵਿੱਚ ਭੇਜਿਆ ਹੈ। ਵੇਖ, ਪਾਣੀ ਵਿੱਚ ਜੀਵ ਪੈਦਾ ਹੁੰਦੇ ਹਨ, ਉੱਥੇ ਰੋਟੀ ਦੀ ਕੋਈ ਦੁਕਾਨ ਨਹੀਂ ਚਲਦੀ, ਨਾ ਕੋਈ ਵਾਹੀ ਕਰਦਾ ਹੈ ਤੇ ਨਾ ਹੀ ਕੋਈ ਲੈਣ ਦੇਣ ਦਾ ਵਪਾਰ ਹੀ ਹੁੰਦਾ ਹੈ, ਉੱਥੇ ਪ੍ਰਮਾਤਮਾ ਨੇ ਇਹ ਪ੍ਰਬੰਧ ਕਰ ਦਿੱਤਾ ਹੈ ਕਿ ਜੀਵਾਂ ਦਾ ਖਾਣਾ ਜੀਵ ਬਣਾ ਦਿੱਤਾ। ਗੁਰਬਾਣੀ ਹੋਰ ਭੋਰਸਾ ਦਵਾਉਂਦੀ ਹੈ:-

**ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥**
**ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥**

*(ਅੰਗ ੭੨੪)*

ਕਹਿੰਦੇ ਹਨ ਕਿ ਇਕ ਮਹਾਤਮਾ ਪ੍ਰਮਾਤਮਾ ਦੀ ਬਹੁਤ ਭਗਤੀ ਕਰਦਾ ਸੀ। ਉਸ ਦੀ ਆਦਤ ਸੀ ਕਿ ਹਰ ਰੋਜ਼ ਪ੍ਰਸ਼ਾਦਾ ਛੱਕਣ ਤੋਂ ਪਹਿਲਾਂ ਕਿਸੇ ਲੋੜਵੰਦ ਨੂੰ ਪ੍ਰਸ਼ਾਦਾ ਛਕਾਉਂਦਾ ਤੇ ਫਿਰ ਆਪ ਛੱਕਦਾ ਸੀ। ਇੱਕ ਦਿਨ ਕਿਸੇ ਸੱਜਣ ਨੂੰ ਪ੍ਰਸ਼ਾਦਾ ਛਕਾਉਣ ਲਈ ਘਰ ਲਿਆਇਆ ਤੇ ਪ੍ਰਸ਼ਾਦਾ ਅੱਗੇ ਰੱਖ ਕੇ ਬੇਨਤੀ ਕੀਤੀ ਕਿ ਭੋਗ ਲਗਾਵੋ। ਜਦੋਂ ਉਹ ਇੱਕ ਬੁਰਕੀ ਤੋੜ ਕੇ ਮੂੰਹ ਵਿੱਚ ਪਾਉਣ ਲੱਗਾ ਤਾਂ ਮਹਾਤਮਾ ਨੇ ਰੋਕਦੇ ਹੋਏ ਕਿਹਾ "ਭਲਿਆ ਲੋਕਾ! ਪ੍ਰਸ਼ਾਦਾ ਛਕਣ ਤੋਂ ਪਹਿਲਾਂ ਪ੍ਰਮਾਤਾਮਾ ਦਾ ਧੰਨਵਾਦ ਕਰਨਾ ਚਾਹੀਦਾ ਹੈ"। ਉਹ ਬੋਲਿਆ, "ਮੈਂ ਉਸ ਪ੍ਰਮਾਤਮਾ ਦਾ ਕਿਵੇਂ ਧੰਨਵਾਦ ਕਰਾਂ ਜਿਸ ਨੇ ਸੰਸਾਰ ਵਿੱਚ ਏਨੇ ਦੁੱਖੀ, ਗਰੀਬ ਤੇ ਹੋਰ ਭੈੜੇ ਬੰਦੇ ਬਣਾਏ ਹਨ। " ਮਹਾਤਮਾ ਨੇ ਫਿਰ ਸਮਝਾਉਣ ਦਾ ਯਤਨ ਕੀਤਾ ਪਰ ਉਸ ਨੇ ਸਾਫ ਇਨਕਾਰ ਕਰ ਦਿੱਤਾ। ਪ੍ਰਸ਼ਾਦਾ ਛਕਾਉਣਾ ਹੈ ਤਾਂ ਠੀਕ ਹੈ, ਪਰ ਮੈਂ ਪ੍ਰਮਾਤਮਾ ਦਾ ਧੰਨਵਾਦ ਨਹੀਂ ਕਰਨਾ। ਮਹਾਤਮਾ ਨੇ ਉਸ ਨੂੰ ਪ੍ਰਸ਼ਾਦਾ ਛਕਾਏ ਬਿਨਾਂ ਘਰੋਂ ਬਾਹਰ ਕੱਢ ਦਿੱਤਾ। ਜਦੋਂ ਮਹਾਤਮਾ ਅੰਮ੍ਰਿਤ ਵੇਲੇ ਪ੍ਰਮਾਤਮਾ ਦੀ ਯਾਦ ਵਿੱਚ ਬੈਠਾ ਤਾਂ ਉਸ ਦਾ ਮਨ ਭਟਕਦਾ ਫਿਰੇ। ਅਵਾਜ ਆਈ "ਐ ਮੇਰੇ ਭਗਤਾਂ! ਤੂੰ ਚੰਗਾ ਨਹੀਂ ਕੀਤਾ ਜੋ ਤੂੰ ਮੇਰੇ ਇੱਕ ਜੀਵ ਨੂੰ

ਭੁਖਿਆ ਰੱਖਿਆ।" ਮਹਾਤਮਾ ਬੋਲਿਆ, "ਮੈਂ ਐਸੇ ਨਾਸਤਕ ਬੰਦੇ ਨੂੰ ਕਿਵੇਂ ਪ੍ਰਸ਼ਾਦਾ ਛਕਾਉਂਦਾ ਜੋ ਆਪ ਦਾ ਧੰਨਵਾਦ ਨਹੀਂ ਕਰਦਾ ਸੀ।" ਬਚਨ ਹੋਇਆ, "ਉਸ ਦੀ ਕਿੰਨੀ ਉਮਰ ਸੀ?" ਮਹਾਤਮਾ ਨੇ ਦੱਸਿਆ "ਜੀ ਕੋਈ 60/65 ਸਾਲ।" ਫਿਰ ਅਵਾਜ਼ ਆਈ "ਜ਼ਰਾ ਸੋਚ ਕਿ ਮੈਂ ਉਸ ਨੂੰ 60/65 ਸਾਲਾਂ ਤੱਕ ਰੋਟੀ ਦਿੰਦਾ ਆ ਰਿਹਾ ਹਾਂ ਪਰ ਤੂੰ ਤਾਂ ਇਕ ਦਿਨ ਵੀ ਦੇ ਨਾ ਸਕਿਆ।"

ਇਹ ਠੀਕ ਹੈ ਕਿ ਅਸੀਂ ਰੋਜ਼ੀ ਲਈ ਉੱਦਮ ਤੇ ਮਿਹਨਤ ਲਾਜ਼ਮੀ ਕਰਨੀ ਹੈ ਪਰ ਚਿੰਤਾ ਫਿਕਰ ਹਰਗਿਜ਼ ਨਹੀਂ ਕਰਨਾ। ਸਾਰੇ ਜੀਵਾਂ ਦੀ ਰੋਜ਼ੀ ਦਾ ਪ੍ਰਬੰਧ ਪ੍ਰਮਾਤਮਾ ਆਪ ਕਰਦਾ ਹੈ। ਜਦੋਂ ਅਸੀਂ ਐਸੀਆਂ ਚਿੰਤਾਵਾਂ ਤੋਂ ਬੇਫਿਕਰ ਹੋਵਾਂਗੇ ਤੱਦ ਹੀ ਸਾਡਾ ਸਿਮਰਨ ਵਿੱਚ ਮਨ ਜੁੜੇਗਾ। ਜਦੋਂ ਤੱਕ ਸਾਨੂੰ ਰੋਜ਼ੀ ਦੀ ਚਿੰਤਾ ਹੈ ਸਾਡੇ ਮਨ ਵਿੱਚ ਨਾਮ ਦਾ ਨਿਵਾਸ ਨਹੀਂ ਹੋ ਸਕਦਾ। ਸਾਨੂੰ ਪ੍ਰਮਾਤਮਾ ਦੇ ਪਰਉਪਕਾਰ ਹੋਣ ਉੱਤੇ ਪੂਰਾ ਪੂਰਾ ਨਿਸਚਾ ਤੇ ਭਰੋਸਾ ਹੋਣਾ ਚਾਹੀਦਾ ਹੈ।

ਇੱਕ ਨਾਸਤਕ ਬੰਦੇ ਨੇ ਸੁਣਿਆ ਕਿ ਪ੍ਰਮਾਤਮਾ ਸਭ ਨੂੰ ਰੋਜ਼ੀ ਦਿੰਦਾ ਹੈ। ਉਸ ਨੇ ਪ੍ਰਣ ਕਰ ਲਿਆ ਕਿ ਉਹ ਉਸ ਵੇਲੇ ਤੱਕ ਰੋਟੀ ਨਹੀਂ ਖਾਵੇਗਾ ਜਦ ਤੱਕ ਕੋਈ ਉਸ ਦੇ ਮੂੰਹ ਵਿੱਚ ਬੁਰਕੀ ਨਾ ਪਾਵੇ। ਇੱਕ ਦਿਨ ਉਹ ਆਪਣਾ ਘਰ ਛਡ ਕੇ ਜਗਲ ਵੱਲ ਚੱਲ ਪਿਆ ਤਾਂ ਜੋ ਵੇਖੇ ਕਿ ਪ੍ਰਮਾਤਮਾ ਕਿਵੇਂ ਉਸ ਦੇ ਮੂੰਹ ਵਿੱਚ ਬੁਰਕੀ ਪਾਉਂਦਾ ਹੈ। ਉਹ ਇੱਕ ਘਣੇ ਜੰਗਲ ਵਿੱਚ ਇੱਕ ਨਵੇਕਲੀ ਥਾਂ ਉੱਪਰ ਬੈਠ ਗਿਆ। ਕੁਝ ਦੇਰ ਬਾਅਦ ਖਿਆਲ ਆਇਆ ਕਿ ਏਥੇ ਬੈਠੇ ਨੂੰ ਤਾਂ ਕੋਈ ਆਉਂਦਾ ਜਾਂਦਾ ਆਦਮੀ ਰੋਟੀ ਖਾਣ ਲਈ ਮਜਬੂਰ ਕਰੇਗਾ। ਇਸ ਲਈ ਉਹ ਇੱਕ ਦਰੱਖਤ ਤੇ ਚੜ ਕੇ ਬੈਠ ਗਿਆ। ਜਦੋਂ ਅੱਧੀ ਕੁ ਰਾਤ ਹੋਈ ਤਾਂ ਚਾਰ ਚੋਰ ਚੋਰੀ ਕਰਕੇ ਆ ਰਹੇ ਸਨ ਤੇ ਇਸ ਦਰੱਖਤ ਦੇ ਥੱਲੇ ਬੈਠ ਗਏ। ਸੋਚਣ ਲੱਗੇ ਕਿ ਲੁੱਟ ਦਾ ਮਾਲ ਤਾਂ ਬਾਅਦ ਵਿੱਚ ਵੇਖਾਂਗਾ ਪਹਿਲਾ ਰੋਟੀ ਖਾ ਲਈਏ। ਅਜੇ ਰੋਟੀ ਵਾਲੇ ਡੱਬੇ ਖੋਲਣ ਹੀ ਲੱਗੇ ਸਨ ਕਿ ਪਿੰਡ ਦੇ ਲੋਕ ਆ ਗਏ। ਇਹ ਚੋਰ ਡਰਦੇ ਮਾਰੇ ਸਾਰਾ ਖਾਣ ਦਾ ਸਮਾਨ ਉੱਥੇ ਹੀ ਛੱਡ ਕੇ ਭੱਜ ਗਏ। ਉਹ ਨਾਸਤਕ ਦਰੱਖਤ ਉਪਰ ਬੈਠਾ ਥੱਲੇ ਵੇਖ ਰਿਹਾ ਹੈ ਕਿ ਖਾਣ ਦਾ ਸਮਾਨ ਪਿਆ ਹੈ ਤੇ ਉਸ ਨੂੰ ਭੁੱਖ ਵੀ ਲੱਗੀ ਹੈ ਪਰ ਉਹ ਆਪਣੀ ਜਿੱਦ ਕਾਰਨ ਥੱਲੇ ਉਤਰ ਕੇ ਖਾਣ ਲਈ ਤਿਆਰ ਨਹੀਂ ਕਿਉਂਕਿ ਉਹ ਸੋਚਦਾ ਹੈ ਕਿ ਜਦੋਂ ਪ੍ਰਮਾਤਮਾ ਆਪ ਉਸ ਦੇ ਮੂੰਹ ਵਿੱਚ ਬੁਰਕੀ ਪਾਏਗਾ ਤੱਦ ਹੀ ਖਾਵੇਗਾ। ਪ੍ਰਮਾਤਮਾ ਦੇ ਰੰਗ ਵੇਖੋ ਕਿ ਕੁਝ ਦੇਰ ਬਾਅਦ, ਚੋਰਾਂ ਦਾ ਇੱਕ ਹੋਰ ਟੋਲਾ ਆਇਆ ਤਾਂ ਉਹ ਖਾਣ ਦਾ ਸਮਾਨ ਪਿਆ ਵੇਖ ਕੇ ਬਹੁਤ ਹੈਰਾਨ ਹੋਏ ਕਿਉਂਕਿ ਖਾਣ ਵਾਲਾ ਕੋਈ ਨਜ਼ਰ ਨਹੀਂ ਆ ਰਿਹਾ ਸੀ। ਉਨ੍ਹਾਂ ਨੇ ਏਧਰ ਉੱਧਰ ਵੇਖਿਆ ਤਾਂ ਉਹ ਨਾਸਤਕ ਦਰੱਖਤ ਉੱਪਰ ਬੈਠਾ ਨਜ਼ਰ ਆਇਆ। ਚੋਰਾਂ ਦੇ ਮੁਖੀ ਨੇ ਉਸ ਨੂੰ ਥੱਲੇ ਉਤਰਨ ਲਈ ਕਿਹਾ ਪਰ ਉਸ ਨੇ ਇਨਕਾਰ ਕਰ ਦਿੱਤਾ। ਚੋਰ ਸੋਚੀ ਪੈ ਗਏ ਕਿ ਲੱਗਦਾ ਹੈ ਕਿ ਇਸ ਬੰਦੇ ਨੇ ਖਾਣੇ ਵਿੱਚ ਜ਼ਹਿਰ ਮਿਲਾਈ ਹੋਈ ਹੈ ਤੇ ਇਹ ਉੱਪਰ ਬੈਠਾ ਵੇਖ ਰਿਹਾ ਹੈ ਕਿ ਜਦੋਂ ਕੋਈ ਇਹ ਖਾਣਾ ਖਾ ਕੇ ਤੇ ਮਰ ਜਾਵੇਗਾ ਤਾਂ ਉਹ ਉਸ ਦਾ ਸਾਰਾ ਮਾਲ ਸੰਭਾਲ ਲਵੇਗਾ। ਇੱਕ ਚੋਰ ਦਰੱਖਤ ਤੇ ਚੜ ਗਿਆ ਤੇ ਮਾਰ ਕੁਟ ਕੇ ਉਸ ਨਾਸਤਕ ਨੂੰ ਥੱਲੇ ਲਿਆਂਦਾ ਤੇ ਖਾਣਾ ਖਾਣ ਵਾਸਤੇ ਕਿਹਾ ਪਰ ਉਹ ਨਾ ਮੰਨਿਆ ਕਿਉਂਕਿ ਜੇ ਉਹ ਹੱਥ ਨਾਲ ਚੁੱਕ ਕੇ ਮੂੰਹ ਵਿੱਚ ਪਾਵੇਗਾ ਤਾਂ ਉਸ ਦਾ ਪ੍ਰਣ ਟੁੱਟ ਜਾਵੇਗਾ ਜਦੋਂ ਉਹ ਨਾ ਮਨਿਆ ਤਾਂ ਇਕ ਚੋਰ ਨੇ ਜਬਰਦਸਤੀ ਉਸ ਦਾ ਮੂੰਹ ਖੋਲਿਆ ਤੇ ਦੂਸਰੇ ਨੇ ਖਾਣਾ ਮੂੰਹ ਵਿੱਚ ਪਾਇਆ। ਇਹ ਵੇਖ ਕੇ ਉਹ ਨਾਸਤਕ ਹੱਥ ਜੋੜ ਕੇ ਪੁਕਾਰ ਉਠਿਆ "ਪ੍ਰਮਾਤਮਾ ਤੂੰ ਧੰਨ ਹੈ, ਤੂੰ ਸੱਚ ਮੁੱਚ ਹੀ ਰਾਜ਼ਕ ਹੈ ਤੇ ਸਭ ਨੂੰ ਰੋਜ਼ੀ ਪੁਜਾ ਰਿਹਾ ਹੈਂ।"

੫. ਸਾਡਾ ਪੰਜਵਾਂ ਭੁਲੇਖਾ ਕਿ ਅਸੀਂ ਜਗਤ ਵਿੱਚ ਸਦਾ ਰਹਿਣਾ ਹੈ, ਇਸ ਲਈ ਅਸੀਂ ਇਸ ਜਗਤ ਦੇ ਰੰਗ ਤਮਾਸ਼ੇ, ਮਹਲ ਮਾੜੀਆਂ ਤੇ ਪ੍ਰਵਾਰਿਕ ਮੋਹ ਵਿੱਚ ਹੀ ਸਦਾ ਮਸਤ ਰਹਿੰਦੇ ਹਾਂ। ਗੁਰਬਾਣੀ ਸਾਨੂੰ ਇਸ ਸਚਾਈ ਬਾਰੇ ਯਾਦ ਕਰਾਉਂਦੀ ਹੈ-

**ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥**

**ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥੧॥** *(ਅੰਗ ੬੯੨)*

ਦਿਨ ਪਰ ਦਿਨ ਸਾਡੀ ਉਮਰ ਘੱਟਦੀ ਜਾ ਰਹੀ ਹੈ, ਸਰੀਰ

ਤੇ ਬੁਢਾਪਾ ਆ ਰਿਹਾ ਹੈ ਤੇ ਇੱਕ ਦਿਨ ਆਖਰ ਇਸ ਦਾ ਜ਼ਰੂਰ ਅੰਤ ਹੋ ਜਾਣਾ ਹੈ। ਜੋ ਜਨਮਿਆ ਹੈ ਇੱਕ ਦਿਨ ਲਾਜ਼ਮੀ ਮਰੇਗਾ। ਜੀਵ ਦੀ ਇਹ ਸੰਸਾਰਿਕ ਯਾਤਰਾ ਇੱਕ ਬੜੀ ਤੇਜੀ ਨਾਲ ਬੀਤ ਜਾਣ ਵਾਲਾ ਸੁਪਨਾ ਹੈ। ਜਿਵੇਂ ਰਾਤ ਦਾ ਸੁਪਨਾ ਸਵੇਰੇ ਅੱਖ ਖੁਲਣ ਤੇ ਖਤਮ ਹੋ ਜਾਂਦਾ ਹੈ ਤਿਵੇਂ ਇਹ ਜਗਤ ਦਾ ਸੁਪਨਾ ਜੀਵ ਦੀ ਅੱਖ ਬੰਦ, ਅਰਥਾਤ ਮੌਤ ਹੋਣ ਤੇ ਖਤਮ ਹੋ ਜਾਂਦਾ ਹੈ:-

**ਰੇ ਨਰ ਇਹ ਸਾਚੀ ਜੀਅ ਧਾਰਿ॥**
**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥**
*(ਅੰਗ ੬੩੩)*

ਸਾਨੂੰ ਗੁਰਮਤਿ ਦਾ ਵਿਗਿਆਨਿਕ ਉਪਦੇਸ਼ ਦੱਸਦਾ ਹੈ:-

**ਬਿਰਖੈ ਹੇਠਿ ਸਭਿ ਜੰਤ ਇਕਠੇ॥**
**ਇਕਿ ਤਤੇ ਇਕਿ ਬੋਲਨਿ ਮਿਠੇ॥**
**ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥** *(ਅੰਗ ੧੦੧੯)*

ਪੰਛੀ ਸਾਰਾ ਦਿਨ ਏਧਰ ਉੱਧਰ ਘੁੰਮਦੇ ਰਹਿੰਦੇ ਹਨ, ਰਾਤ ਨੂੰ ਦਰੱਖਤਾਂ ਉੱਪਰ ਬੈਠ ਕੇ ਵਿਸ਼ਰਾਮ ਕਰਦੇ ਹਨ ਤੇ ਸਵੇਰੇ ਫਿਰ ਜਿਧਰ ਜੀ ਕਰਦਾ ਹੈ ਉਹ ਉਡ ਜਾਂਦੇ ਹਨ। ਇਸੇ ਤਰ੍ਹਾਂ ਪਿਛਲੇ ਜਨਮਾਂ ਦੇ ਕਈ ਜੀਵ ਇਸ ਸੰਸਾਰ ਵਿੱਚ ਆ ਕੇ ਇੱਕ ਪਰਿਵਾਰ ਬਣਕੇ ਇੱਕਲੇ ਹੋ ਜਾਂਦੇ ਹਨ। ਕੋਈ ਪੁੱਤਰ, ਧੀ, ਕੋਈ ਮਾਤਾ ਪਿਤਾ ਜਾਂ ਹੋਰ ਰਿਸ਼ਤੇਦਾਰ ਬਣ ਜਾਂਦੇ ਹਨ। ਬੱਸ ਫਿਰ ਇਸੇ ਤਰ੍ਹਾਂ ਜੀਵਨ ਚੱਲਦਾ ਰਹਿੰਦਾ ਹੈ ਤੇ ਇੱਕ ਦਿਨ ਮੌਤ ਆ ਕੇ ਇੱਕ ਦੂਸਰੇ ਦਾ ਸਾਥ ਖਤਮ ਕਰ ਦਿੰਦੀ ਹੈ। ਇਸ ਲਈ ਸਾਨੂੰ ਇਹ ਸਦਾ ਯਾਦ ਰੱਖਣਾ ਚਾਹੀਦਾ ਹੈ ਕਿ ਇਕ ਦਿਨ ਮੌਤ ਜ਼ਰੂਰ ਆਵੇਗੀ:-

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥**
*(ਅੰਗ ੧੧੦੨)*

ਕਿਸੇ ਦੂਸਰੇ ਨੂੰ ਮਰਦਾ ਵੇਖ ਕੇ ਵੀ ਸਾਨੂੰ ਖਿਆਲ ਨਹੀਂ ਆਉਂਦਾ ਕਿ ਅੱਜ ਇਸ ਦੀ ਵਾਰੀ ਹੈ ਤੇ ਕੱਲ ਨੂੰ ਸਾਡੀ ਵੀ ਆਉਂਣੀ ਹੈ। ਅਸੀਂ ਅਪਣੇ ਆਪ ਨੂੰ ਝੂਠੀ ਤਸੱਲੀ ਦੇ ਲੈਂਦੇ ਹੈ ਕਿ ਦੂਸਰਿਆਂ ਨੇ ਮਰਨਾ ਹੈ ਅਸੀਂ ਨਹੀਂ। ਇਹ ਜਗਤ ਨਾਸਵੰਤ ਹੈ ਤੇ ਅਸੀਂ ਇਥੇ ਕੁਝ ਦਿਨਾਂ ਦੇ ਮਹਿਮਾਨ ਹਾਂ। ਸਾਡੇ ਹਿਰਦੇਂ ਵਿੱਚ ਨਾਮ ਦਾ ਨਿਵਾਸ ਤੱਦ ਹੀ ਹੋਵੇਗਾ ਜੇ ਕਰ ਸਾਨੂੰ ਮੌਤ ਸਦਾ ਯਾਦ ਰਹੇ। ਅਸੀਂ ਆਪਣੇ ਆਪ ਨੂੰ ਇੱਕ ਮੁਸਾਫਰ ਸਮਝੀਏ ਤੇ ਇਸ ਸੰਸਾਰਿਕ ਯਾਤਰਾ ਨੂੰ ਇੱਕ ਸਰਾਂ।

ਕਹਿੰਦੇ ਹਨ ਕਿ ਇਕ ਪਿੰਡ ਦੇ ਬਾਹਰ ਇੱਕ ਮਹਾਤਮਾ ਆਪਣੀ ਝੁਗੀ ਵਿੱਚ ਰਹਿੰਦਾ ਹੋਇਆ, ਹਰ ਸਮੇ ਆਪਣੀ ਭਗਤੀ ਵਿੱਚ ਮਸਤ ਰਹਿੰਦਾ ਸੀ। ਇੱਕ ਨੌਜਵਾਨ ਉਸ ਨੂੰ ਵੇਖ ਕੇ ਬਹੁਤ ਪ੍ਰਭਾਵਿਤ ਹੋਇਆ ਤੇ ਹਰ ਰੋਜ਼ ਉਨ੍ਹਾਂ ਦੇ ਦਰਸ਼ਨ ਕਰਨ ਆ ਜਾਂਦਾ। ਉਹ ਸਵਾਲ ਕਰਦਾ ਰਹਿੰਦਾ "ਤੁਹਾਡੇ ਜੀਵਨ ਵਿੱਚ ਏਨਾਂ ਖੇੜਾ ਕਿਉਂ ਹੈ ਤੇ ਮੈਨੂੰ ਵੀ ਇਸ ਦਾ ਰਾਜ ਦਸੋ?" ਮਹਾਤਮਾ ਉਸ ਦੀ ਗੱਲ ਨੂੰ ਟਾਲਦਾ ਰਹਿੰਦਾ ਤੇ ਕੋਈ ਉੱਤਰ ਨਾ ਦਿੰਦਾ। ਇੱਕ ਦਿਨ ਨੌਜਵਾਨ ਜਿੱਦ ਕਰ ਬੈਠਾ ਕਿ ਅੱਜ ਆਪ ਨੂੰ ਇਸ ਭੇਦ ਬਾਰੇ ਜ਼ਰੂਰ ਦੱਸਣਾ ਹੋਵੇਗਾ। ਮਹਾਤਮਾ ਬੋਲੇ "ਤੈਨੂੰ ਇਸ ਰਾਜ ਦੀ ਗੱਲ ਕੀ ਦੱਸੀਏ ਕਿਉਂਕਿ ਕੱਲ ਸ਼ਾਮ ਚਾਰ ਵਜੇ ਤੇਰੀ ਮੌਤ ਹੋ ਜਾਂਣੀ ਹੈ।" ਇਹ ਸੁਣਦੇ ਸਾਰ ਨੌਜਵਾਨ ਨੂੰ ਸਭ ਕੁਝ ਭੁੱਲ ਗਿਆ ਤੇ ਜਲਦੀ ਜਲਦੀ ਆਪਣੇ ਘਰ ਪੁੱਜ ਕੇ ਮੰਜੇ ਤੇ ਲੇਟ ਗਿਆ। ਖਾਣਾ ਪੀਣਾ ਬੰਦ ਕਰ ਦਿੱਤਾ ਤੇ ਨਾ ਹੀ ਕਿਸੇ ਘਰ ਵਾਲੇ ਨਾਲ ਕੋਈ ਗੱਲਬਾਤ ਕਰੇ। ਆਖਰ ਜਦੋਂ ਘਰ ਵਾਲਿਆ ਨੇ ਜ਼ੋਰ ਪਾਇਆ ਤਾਂ ਸਾਰੀ ਗੱਲ ਦੱਸੀ। ਸਾਰੇ ਰੋਣ ਪਿਟਣ ਲੱਗ ਗਏ। ਜਦੋਂ ਚਾਰ ਵਜਨ ਲੱਗੇ ਤਾਂ ਮਹਾਤਮਾ ਨੇ ਆ ਕੇ ਦਰਵਾਜ਼ਾ ਖੜਕਾਇਆ। ਅੰਦਰ ਆ ਗਏ ਤੇ ਸਭ ਨੂੰ ਤਸੱਲੀ ਦਿੱਤੀ ਕਿ ਘਬਰਾਓ ਨਹੀਂ ਅਜੇ ਇਸ ਦੀ ਮੌਤ ਨਹੀਂ ਆਈ। ਨੌਜਵਾਨ ਨੂੰ ਉਠਾਲ ਕੇ ਬੋਲੇ "ਅੱਜ ਤੈਨੂੰ ਤੇਰੇ ਸਵਾਲ ਦਾ ਉੱਤਰ ਦੇਣ ਲਈ ਇਹ ਡਰਾਮਾ ਰਚਣਾ ਪਿਆ। ਘਬਰਾਓ ਨਹੀਂ, ਅਜੇ ਤੇਰੀ ਮੌਤ ਨਹੀਂ ਆਈ। ਸਾਇਦ ਜੇ ਮੈਂ ਗੱਲਾਂ ਨਾਲ ਇਸ ਬਾਰੇ ਸਮਝਾਉਣ ਦਾ ਯਤਨ ਕਰਦਾ ਤਾਂ ਤੈਨੂੰ ਸਮਝ ਨਹੀਂ ਸੀ ਆਉਂਣੀ। ਹੁਣ ਮੈਨੂੰ ਦੱਸ ਕਿ ਜਦ ਤੈਨੂੰ ਪਤਾ ਲੱਗਾ ਕਿ ਤੇਰੀ ਮੌਤ ਆ ਰਹੀ ਹੈ ਤਾਂ ਤੂੰ ਕੀ ਮਹਿਸੂਸ ਕੀਤਾ?" ਨੌਜਵਾਨ ਨਿਮਰਤਾ ਨਾਲ ਬੋਲਿਆ, "ਮੌਤ ਬਾਰੇ ਸੁਣ ਕੇ ਤਾਂ ਮੇਰੇ ਹੋਸ਼ ਹਵਾਸ਼ ਹੀ ਉਡ ਗਏ ਸਨ। ਮੈਂ ਸਾਰੇ ਪਰਿਵਾਰ ਤੇ ਸਭ ਵਸਤੂਆਂ ਨਾਲ ਸੰਬੰਧ ਤੋੜ ਕੇ ਬੈਠ ਗਿਆ ਸੀ।"

ਮਹਾਤਮਾ ਨੇ ਹੋਰ ਸਮਝਾਇਆ "ਬੱਸ ਮੇਰੇ ਜੀਵਨ ਵਿੱਚ ਜੋ ਖੇੜਾ ਹੈ ਇਸ ਦਾ ਰਾਜ਼ ਇਹੋ ਹੀ ਹੈ ਕਿ ਮੈਨੂੰ ਸਦਾ ਮੌਤ ਯਾਦ ਰਹਿੰਦੀ ਹੈ! ਪਤਾ ਨਹੀਂ ਮੌਤ ਦਾ ਬੁਲਾਵਾ ਕਿਸ ਵੇਲੇ ਆ ਜਾਵੇ। ਇਸ ਦਾ ਇਹ ਮਤਲਬ ਵੀ ਨਹੀਂ ਕਿ ਮੌਤ ਦੇ ਡਰ ਤੋਂ ਘਬਰਾਂਦੇ ਰਹੀਏ। ਸਗੋਂ ਇਹ ਖਿਆਲ ਵਾਰ ਵਾਰ ਸਾਨੂੰ ਸਾਵਧਾਨ ਕਰਦਾ ਰਹੇ ਕਿ ਸਾਡੇ ਇਥੇ ਸੰਸਾਰ ਵਿੱਚ ਆਉਣ ਦਾ ਮਕਸਦ ਹੈ ਕਿ ਅਸੀਂ ਹਰ ਸਮੇਂ ਪ੍ਰਮਾਤਮਾ ਦਾ ਸਿਮਰਨ ਕਰਦੇ ਰਹਿਣਾ ਹੈ ਤਾਂ ਜੋ ਉਸ ਦਾ ਮਿਲਾਪ ਹੋ ਸਕੇ।

ਇਹ ਬਿਲਕੁਲ ਸੱਚ ਹੈ ਕਿ ਅਸੀਂ ਸਾਰਿਆਂ ਨੇ ਆਪੋ ਆਪਣੀ ਵਾਰੀ ਵਾਹਿਗੁਰੂ ਦੇ ਦੇਸ਼ ਜਾਣਾ ਹੈ। ਕਿਸੇ ਦੀ ਵਾਰੀ ਪਹਿਲਾਂ ਆ ਸਕਦੀ ਹੈ ਤੇ ਕਿਸੇ ਦੀ ਬਾਅਦ ਵਿੱਚ, ਪਰ ਆਉਂਦੀ ਜ਼ਰੂਰ ਹੈ। ਜੇ ਅਸੀਂ ਕਿਸੇ ਹੋਰ ਦੇਸ਼ ਵਿੱਚ ਜਾ ਕੇ ਰਹਿਣ ਦੀ ਸੋਚੀਏ ਤਾਂ ਸਾਨੂੰ ਚਾਹੀਦਾ ਹੈ ਕਿ ਉੱਥੇ ਜੋ ਪੈਸੇ ਚਲਦੇ ਹਨ ਉਹ ਨਾਲ ਲੈ ਚਲੀਏ। ਵਾਹਿਗੁਰੂ ਦੇ ਦੇਸ਼ ਵਿੱਚ ਇੱਥੇ ਦੇ ਪੈਸੇ ਨਹੀਂ ਚਲਦੇ। ਇਸ ਲਈ ਉੱਥੇ ਜਿਹੜੇ ਪੈਸੇ ਚਲਦੇ ਹਨ ਉਹ ਜ਼ਿਆਦਾ ਤੋਂ ਜ਼ਿਆਦਾ ਇਕੱਠੇ ਕਰਕੇ ਨਾਲ ਲੈ ਚਲੀਏ ਤੇ ਉਨੇ ਹੀ ਵੱਡੇ ਧਨੀ ਤੇ ਸੁੱਖੀ ਹੋਵਾਂਗੇ। ਇਹ ਧਨ ਇਕੱਠਾ ਹੁੰਦਾ ਹੈ ਨਾਮ ਮਿਸਰਨ ਕਰਨ ਦੇ ਨਾਲ ਤੇ ਇਹ ਸਿਮਰਨ ਵੀ ਐਸਾ ਹੋਵੇ ਕਿ ਦਿਨ ਰਾਤ, ਸੁਤੇ ਜਾਗਦੇ, ਚੱਲਦੇ ਫਿਰਦੇ ਗੱਲ ਕੀ ਹਰ ਸਮੇਂ 'ਵਾਹਿਗੁਰੂ ਵਾਹਿਗੁਰੂ' ਦਾ ਜਾਪ ਚੱਲਦਾ ਰਹੇ।

**੬. ਸਾਨੂੰ ਗੁਰਬਾਣੀ ਦਾ ਉਪਦੇਸ਼ ਹੈ ਕਿ:**

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥**
**ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ॥੧॥**

*(ਅੰਗ ੩੯੪)*

**ਪ੍ਰਮਾਤਮਾ ਤੇ ਗੁਰੂ ਸਦਾ ਸਾਡੇ ਅੰਗ ਸੰਗ ਰਹਿੰਦੇ ਹਨ। ਭਗਤ ਰਵਿਦਾਸ ਜੀ ਵੀ ਪੁਸ਼ਟੀ ਕਰਦੇ ਹਨ:-**

ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥

*(ਅੰਗ ੬੫੮)*

ਸਾਡੇ ਸਾਰੇ ਅੰਗਾਂ ਲਈ ਸਭ ਤੋਂ ਨੇੜੇ ਸਾਡਾ ਹੱਥ ਹੈ। ਅੱਖਾਂ ਵਿੱਚ ਦਰਦ ਹੋਵੇ ਤਾਂ ਹੱਥ ਇੱਕ ਦਮ ਅੱਖਾਂ ਤੇ ਜਾਂਦਾ ਹੈ, ਪੇਟ ਵਿੱਚ ਦਰਦ ਹੋਵੇ ਤਾਂ ਉੱਥੇ ਜਾਂਦਾ ਹੈ, ਪੈਰ ਜਾਂ ਸਿਰ ਵਿੱਚ ਦਰਦ ਹੋਵੇ ਤਾਂ ਹੱਥ ਉੱਥੇ ਪੁਜਣ ਲਈ ਦੇਰ ਨਹੀਂ ਕਰਦਾ। ਗੱਲ ਕੀ, ਕਿ ਸਰੀਰ ਦੇ ਕਿਸੇ ਅੰਗ ਨੂੰ ਤਕਲੀਫ ਹੋਵੇ ਤਾਂ ਹੱਥ ਫੱਟ ਸਹਾਇਤਾ ਲਈ ਜਾਂਦਾ ਹੈ। ਭਗਤ ਜੀ ਇਥੇ ਭਰੋਸਾ ਦਵਾਉਂਦੇ ਹਨ ਕਿ ਐ ਮਨੁੱਖ ਤੂੰ ਇਹ ਪਰਤਾ ਕੇ ਵੇਖ ਲੈ ਕਿ ਪ੍ਰਮਾਤਮਾ ਤਾਂ ਹੱਥ ਨਾਲ ਹੀ ਨੇੜੇ ਹੈ। ਗੁਰਬਾਣੀ ਹੋਰ ਸਪੱਸ਼ਟ ਕਰਦੀ ਹੈ:-

**ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥**
**ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ॥**

*(ਅੰਗ ੧੪੨੬)*

ਪ੍ਰਮਾਤਮਾ ਪਾਪੀਆਂ ਦਾ ਨਿਸਰਾਤਾ ਕਰਨ ਵਾਲੇ ਹਨ ਤੇ ਜਿਸ ਦਾ ਕੋਈ ਸਹਾਰਾ ਨਾ ਹੋਵੇ ਉਸ ਦਾ ਸਹਾਰਾ ਬਣਦੇ ਹਨ। ਇਸ ਲਈ ਸਾਨੂੰ ਕੇਵਲ ਉਸ ਪ੍ਰਮਾਤਮਾ ਨਾਲ ਹੀ ਸਾਂਝ ਪਾਉਣੀ ਚਾਹੀਦੀ ਹੈ ਜੋ ਸਦਾ ਸਾਡੇ ਅੰਗ ਸੰਗ ਹੈ। ਅਸੀਂ ਰੋਜ਼ ਜਾਪ ਸਾਹਿਬ ਵਿੱਚ ਪਾਠ ਕਰਦੇ ਹਾਂ:-

**ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ।**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ।**

*(ਜਾਪ ਸਾਹਿਬ)*

ਪ੍ਰਮਾਤਮਾ ਹਰ ਥਾਂ ਵਿਆਪਕ ਹੈ:-

**ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ॥**
**ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਇ॥**

*(ਅੰਗ ੨੩੩-੩੪)*

**ਕੋਈ ਫਾਸਲਾ ਨਾਪਣ ਲਈ ਇੱਕ ਦੇਸ਼ ਤੇ ਦੂਸਰੀ ਕਾਲ ਦੂਰੀ ਹੁੰਦੀ ਹੈ। ਗੁਰੂ ਤੇ ਪ੍ਰਮਾਤਮਾ ਉੱਪਰ ਇਹ ਦੋਨੋ ਦੂਰੀਆਂ ਲਾਗੂ ਨਹੀਂ ਹੁੰਦੀਆਂ। ਪ੍ਰਮਾਤਮਾ ਹਰ ਥਾਂ ਵਿਆਪਕ** ਹੈ ਤੇ ਦੂਸਰਾ ਉਹ ਸਮੇਂ ਦੀ ਬੰਦਸ਼ ਵਿੱਚ ਨਹੀਂ ਹੈ। ਅਸੀਂ ਇਹ ਨਹੀਂ ਕਹਿ ਸਕਦੇ ਕਿ ਕੱਲ ਪ੍ਰਮਾਤਮਾ ਸੀ ਤੇ ਕੱਲ ਨੂੰ ਨਹੀਂ ਹੋਵੇਗਾ। ਖਿਆਲ ਕਰੋ ਕਿ ਸਾਡਾ ਪੁੱਤਰ ਦੂਰ ਪ੍ਰਦੇਸ਼ ਵਿੱਚ ਬੈਠਾ ਹੈ ਤੇ ਜੇ ਸਾਨੂੰ ਕੋਈ ਤਕਲੀਫ ਕਾਰਨ ਉਸ ਦੀ ਲੋੜ ਹੈ ਤਾਂ ਉਹ ਸਾਡੀ ਸਹਾਇਤਾ ਲਈ ਇੱਕ ਦੱਮ ਨਹੀਂ ਆ ਸਕਦਾ। ਪਰ ਪ੍ਰਮਾਤਾਮਾ ਨੂੰ ਜਦੋਂ ਯਾਦ ਕਰੋ ਉਹ ਇੱਕ ਪੱਲ ਵਿੱਚ ਹਾਜ਼ਰ ਹੈ।

ਪੁੱਤਰ, ਧੀਆਂ, ਮਾਤਾ ਪਿਤਾ, ਤੇ ਹੋਰ ਰਿਸ਼ਤੇ ਦਾਰ ਸਭ ਆਪਣੇ ਸੁਆਰਥ ਲਈ ਹੀ ਸਾਡੇ ਨਾਲ ਜੁੜਦੇ

ਹਨ ਤੇ ਜਦੋਂ ਉਨ੍ਹਾਂ ਦਾ ਸੁਆਰਥ ਪੂਰਾ ਹੋ ਗਿਆ ਤਾਂ ਸਾਥ ਛਡ ਜਾਂਦੇ ਹਨ ਪਰ ਫਿਰ ਵੀ ਅਸੀਂ ਇਸ ਮੋਹ ਮਾਇਆ ਦੇ ਚੱਕਰ ਵਿੱਚ ਫਸੇ ਰਹਿੰਦੇ ਹਾਂ। ਸਾਨੂੰ ਚਾਹੀਦਾ ਹੈ ਕਿ ਇਨ੍ਹਾਂ ਸਾਰੇ ਝੂਠੇ ਸਹਾਰਿਆਂ ਦਾ ਸਾਥ ਛੱਡ ਕੇ ਸੱਚੀ ਪ੍ਰੀਤ ਕੇਵਲ ਪ੍ਰਮਾਤਮਾ ਨਾਲ ਜੋੜੀਏ ਤਾਂ ਫਿਰ ਹਿਰਦੇ ਦੀ ਗਹਰਾਈ ਤੋਂ ਸੱਚੀ ਅਰਦਾਸ ਨਿਕਲੇਗੀ "ਐ ਗੁਰੂ, ਐ ਪ੍ਰਭੂ ਹੁਣ ਤੇਰਾ ਹੀ ਸਹਾਰਾ ਹੈ ਸਾਡੀ ਸਹਾਇਤਾ ਕਰੋ।" ਸਾਡੀ ਮਜ਼ਬੂਰੀ ਇਹ ਹੈ ਕਿ ਸਾਨੂੰ ਆਪਣੀਆਂ ਸਿਆਣਪਾਂ ਤੇ ਚਤੁਰਾਈਆਂ ਉੱਪਰ ਬਹੁਤ ਭਰੋਸਾ ਹੈ ਪਰ ਜਦੋਂ ਇਹ ਸਾਰੇ ਯਤਨ ਨਾਕਾਮਯਾਬ ਹੋ ਜਾਂਦੇ ਹਨ ਤੱਦ ਹੀ ਆਖਰ ਵਿੱਚ ਪ੍ਰਮਾਤਮਾ ਦਾ ਸਹਾਰਾ ਤਕਦੇ ਹਾਂ। ਪਰ ਜੇਕਰ ਅਸੀਂ ਪਹਿਲਾਂ ਤੋਂ ਹੀ ਉਸ ਦਾ ਸਹਾਰਾ ਲੈਈਏ ਤਾਂ ਸੱਚ ਜਾਣੋ ਫਿਰ ਇਹ ਸਹਾਰਾ ਕਦੀ ਮਯੂਸ ਨਹੀਂ ਕਰੇਗਾ। ਜੇ ਸਾਡੇ ਵਿੱਚ ਇਹ ਤਬਦੀਲੀ ਆ ਜਾਵੇ ਤਾਂ ਫਿਰ ਪ੍ਰਮਾਤਮਾ ਦਾ ਸਿਮਰਨ ਸਾਡੇ ਅੰਦਰ ਲਗਾਤਾਰ ਆਪੇ ਚਲੇਗਾ।

੭. ਜਦੋਂ ਅਸੀਂ ਵਾਹਿਗੁਰੂ ਦਾ ਭਾਣਾ ਮਿਠਾ ਕਰਕੇ ਮੰਨਾਂਗੇ ਤਦੋਂ ਹੀ ਸਾਡਾ ਸਿਮਰਨ ਸਫਲਤਾ ਨਾਲ ਚੱਲ ਸਕੇ ਗਾ। ਵੇਖੋ ਜੇ ਕੋਈ ਕੰਮ ਸਾਡੀ ਮਰਜ਼ੀ ਅਨੁਸਾਰ ਨਹੀਂ ਹੁੰਦਾ ਤਾਂ ਅਸੀਂ ਪ੍ਰਮਾਤਮਾ ਉਪਰ ਰੋਸ ਕਰਨ ਲੱਗ ਜਾਂਦੇ ਹਾਂ। ਸਾਨੂੰ ਆਪਣਾ ਜੀਵਨ ਇਸ ਪ੍ਰਕਾਰ ਬਤੀਤ ਕਰਨਾ ਚਾਹੀਦਾ ਹੈ ਕਿ ਵਾਹਿਗੁਰੂ ਜੀ ਸਾਡੇ ਤੇ ਪ੍ਰਸੰਨ ਹੋ ਜਾਣ ਅਤੇ ਅਸੀਂ ਪ੍ਰਮਾਤਮਾ ਨੂੰ ਭਾਅ ਜਾਈਏ। ਪਿਆਰੇ ਦੀ ਰਜ਼ਾ ਵਿੱਚ ਰਹਿਣਾ ਇਹ ਸੱਚੇ ਪਿਆਰ ਦਾ ਮੁੱਢਲਾ ਨਿਯਮ ਹੈ। ਜੋ ਪਿਆਰੇ ਨੇ ਕੀਤਾ ਜੋ ਉਸ ਵਲੋਂ ਹੋ ਰਿਹਾ ਹੈ ਜਾਂ ਜੋ ਉਹ ਅੱਗੇ ਕਰੇਗਾ ਉਹ ਸਭ ਸਾਨੂੰ ਬਿਨਾ ਕਿੰਤੂ ਕੀਤੇ ਸਵੀਕਾਰ ਹੈ। ਜੋ ਵਾਹਿਗੁਰੂ ਨੂੰ ਭਾਉਂਦਾ ਹੈ, ਉਹ ਹੀ ਸਾਨੂੰ ਭਾਉਂਣਾ ਚਾਹੀਦਾ ਹੈ। ਸਾਡੀ ਮੁਸ਼ਕਲ ਇਹ ਹੈ ਕਿ ਅਸੀਂ ਭਾਣਾ ਅੱਧਾ ਮੰਨਦੇ ਹਾਂ, ਸੁੱਖ ਕਬੂਲ ਹੈ ਦੁੱਖ ਨਹੀਂ, ਜਨਮ ਤਾਂ ਕਬੂਲ ਹੈ ਪਰ ਮੌਤ ਨਹੀਂ। ਇਸੇ ਤਰ੍ਹਾਂ ਜਵਾਨੀ ਕਬੂਲ ਹੈ ਪਰ ਬੁਢਾਪਾ ਨਹੀਂ ਤਦੇ 60/75 ਸਾਲਾਂ ਦਾ ਬੁੱਢਾ ਜਨਮ ਦਿਨ ਮਨਾ ਕੇ ਖੁਸ਼ ਹੁੰਦਾ ਹੈ ਪਰ ਮਰਨ ਤੋਂ ਡਰਦਾ ਹੈ।

ਜੇ ਵੇਖਿਆ ਜਾਵੇ ਤਾਂ ਸਾਡੇ ਸੋਚਿਆ ਜਾਂ ਕੀਤਿਆਂ ਤਾਂ ਕੁਝ ਨਹੀਂ ਹੁੰਦਾ ਪਰ ਫਿਰ ਵੀ ਅਸੀਂ ਆਪਣੀ ਆਕੜ ਨਹੀਂ ਛਡਦੇ। ਸਾਡੇ ਖੰਡ ਬ੍ਰਹਮੰਡ ਉਸ ਵਾਹਿਗੁਰੂ ਦੀ ਮਰਯਾਦਾ ਅਨੁਸਾਰ ਚੱਲ ਰਹੇ ਹਨ। ਦਿਨ ਹੋ ਰਿਹਾ ਹੈ, ਰਾਤ ਹੋ ਰਹੀ ਹੈ, ਇਥੋ ਤੱਕ ਕਿ ਸਾਡਾ ਸਰੀਰ ਵੀ ਪ੍ਰਮਾਤਮਾ ਦੇ ਚਲਾਏ ਚੱਲ ਰਿਹਾ ਹੈ। ਇਸੇ ਤਰ੍ਹਾਂ ਸਵਾਸ ਚੱਲ ਰਹੇ ਹਨ, ਨਸਾਂ ਵਿੱਚ ਖੂਨ ਰਿਹਾ ਹੈ, ਬੱਚਾ ਵੱਡਾ ਹੋ ਰਿਹਾ ਏ , ਜਵਾਨੀ ਆਉਂਦੀ ਹੈ ਤੇ ਫਿਰ ਬੁਢੇਪਾ ਆ ਜਾਂਦਾ ਹੈ। ਜਿਵੇਂ ਗੁਰਬਾਣੀ ਦਾ ਫੁਰਮਾਨ ਹੈ:-

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥ ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥** *(ਅੰਗ ੧੩੭੬)*

ਭਾਣਾ ਮਿਠਾ ਕਰਕੇ ਮੰਨਣ ਦੀ ਇਹੋ ਹੀ ਜੁਗਤੀ ਹੈ ਕਿ ਜੇ ਅਸੀਂ ਆਪਣੀ ਛੋਟੀ ਮਰਜ਼ੀ ਅਤੇ ਆਪਣੇ ਛੋਟੇ ਪ੍ਰੋਗਰਾਮ, ਵਾਹਿਗੁਰੂ ਦੇ ਵੱਡੇ ਪ੍ਰੋਗਰਾਮ ਦੇ ਅੱਗੇ ਤਿਆਗ ਕਰੀਏ ਤੇ ਸੋਚੀਏ ਕਿ ਸਾਡੀ ਅਲਪ ਬੁੱਧੀ ਹੋਣ ਕਾਰਨ ਸਾਡੇ ਪ੍ਰੋਗਰਾਮ ਗਲਤ ਹੋ ਸਕਦੇ ਹਨ ਪਰ ਵਾਹਿਗੁਰੂ ਅਭੁੱਲ ਹੋਣ ਕਾਰਨ ਉਸ ਦੇ ਪ੍ਰੋਗਰਾਮ ਹਮੇਸ਼ਾ ਸਹੀ ਤੇ ਅਟੱਲ ਹੀ ਨਹੀਂ ਸਗੋਂ ਸਦਾ ਸਾਡੇ ਭਲੇ ਲਈ ਹੁੰਦੇ ਹਨ ਤਾਂ ਸਾਨੂੰ ਕੋਈ ਸ਼ਕਾਇਤ ਕਰਨ ਦਾ ਅਵਸਰ ਨਹੀਂ ਮਿਲੇਗਾ। ਗੱਲ ਏਨੀ ਹੈ, ਕਿ ਅਸੀਂ ਸਭ ਕੁਝ ਪ੍ਰਮਾਤਮਾ ਉੱਪਰ ਛਡ ਕੇ ਆਪ ਉਸ ਦੀ ਯਾਦ ਵਿੱਚ ਲੀਨ ਹੋ ਜਾਈਏ।

ਇਤਿਹਾਸ ਵਿੱਚ ਇੱਕ ਬੜੀ ਪਿਆਰੀ ਸਾਖੀ ਆਉਂਦੀ ਹੈ ਕਿ ਇਕ ਵਾਰੀ ਇੱਕ ਗੁਰਸਿੱਖ ਨੇ ਗੁਰੂ ਅਰਜਨ ਦੇਵ ਜੀ ਪਾਸ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਕਿਸੇ ਐਸੇ ਗੁਰਮੁਖ ਪਿਆਰੇ ਦੇ ਦਰਸ਼ਨ ਕਰਾਵੋ ਜੋ ਵਾਹਿਗੁਰੂ ਦਾ ਭਾਣਾ ਮਿਠਾ ਕਰਕੇ ਮੰਨਦਾ ਹੋਵੇ। ਜੋ ਹਰਖ ਸੋਗ ਤੇ ਦੁੱਖ ਸੁੱਖ ਵਿੱਚ ਇੱਕ ਸਮਾਨ ਵਿਚਰਦਾ ਹੋਵੇ। ਗੁਰੂ ਜੀ ਨੇ ਉਸ ਨੂੰ ਆਪਣੇ ਇੱਕ ਪੂਰਨ ਸਿੱਖ ਭਾਈ ਭਿਖਾਰੀ, ਜੋ ਗੁਜਰਾਤ ਵਿੱਚ ਰਹਿੰਦਾ ਸੀ, ਪਾਸ ਭੇਜਿਆ। ਭਾਈ ਭਿਖਾਰੀ ਜੀ ਗੁਰਸਿੱਖ ਨੂੰ ਮਿਲ ਕੇ ਬੜੇ ਪ੍ਰਸੰਨ ਹੋਏ ਤੇ ਬੜੀ ਆਉ ਭਗਤ ਕੀਤੀ। ਘਰ ਵਿੱਚ ਪੁੱਤਰ ਦਾ ਵਿਆਹ ਸੀ ਤੇ ਬੜੀਆਂ ਰੌਣਕਾਂ ਸਨ। ਕਈ ਪ੍ਰਕਾਰ ਦੇ ਪਕਵਾਨ ਤਿਆਰ ਹੋ ਰਹੇ ਸਨ। ਪ੍ਰੰਤੂ ਭਾਈ ਸਾਹਿਬ ਇੱਕ ਕਮਰੇ ਵਿੱਚ ਮ੍ਰਿਤਕ ਦੇ ਸਸਕਾਰ ਲਈ ਸਮਗਰੀ ਇਕੱਠੀ ਕਰ ਰਹੇ ਸਨ ਤੇ ਨਾਲ

***ਬਾਕੀ ਸਫਾ 27 'ਤੇ***

# ਜਦੋਂ ਕ੍ਰਿਪਾਨ ਨੇ ਮੇਰੀ ਰਾਖੀ ਕੀਤੀ

*ਰਣਬੀਰ ਸਿੰਘ*
*94633-86747*

ਆਪਣੇ ਜੀਵਨ ਦੇ ਵਿੱਚ ਮੈਂ ਕਦੇ ਵੀ ਇਤਨਾਂ ਨਿਰਾਸ਼ ਜਾਂ ਹਤਾਸ਼ ਨਹੀਂ ਸੀ ਹੋਇਆਂ ਜਿਤਨਾ 1984 ਤੇ ਸਿੱਖ ਕਤਲੇਆਮ ਦੌਰਾਨ ਹੋਇਆ ਸੀ। ਹਾਲਾਂਕਿ ਮੇਰਾ ਆਪਣਾ ਕੋਈ ਨਿੱਜੀ ਜਾਨੀ ਜਾਂ ਮਾਲੀ ਨੁਕਸਾਨ ਨਹੀਂ ਸੀ ਹੋਇਆ, ਕਿਉਂਕਿ ਮੈਂ 5 ਦਿਨ ਆਪਣੇ ਇਕ ਹਿੰਦੂ ਦੋਸਤ ਦੇ ਘਰ ਛੁਪ ਕੇ ਬੈਠਾ ਰਿਹਾ ਸੀ। ਅੱਜ 33 ਸਾਲ ਗੁਜ਼ਰ ਜਾਣ ਤੋਂ ਬਾਅਦ ਵੀ, ਦਿੱਲੀ ਦੇ ਵਿੱਚ ਚਾਰੇ ਪਾਸੇ ਲੱਗੀ ਅੱਗ ਦਾ ਧੂਆਂ ਮੇਰੀਆਂ ਅੱਖਾਂ ਦੇ ਸਾਹਮਣੇ ਉਸੇ ਤਰ੍ਹਾਂ ਘੁਮ ਰਿਹਾ ਹੈ ਜੋ ਮੈਂ ਆਪਣੇ ਦੋਸਤ ਦੇ ਆਰ.ਕੇ. ਫਾਰਮ ਵਾਲੇ ਮਕਾਨ ਦੀ ਚੋਥੀ ਮੰਜ਼ਿਲ ਤੋਂ ਵੇਖਿਆ ਸੀ। ਉਨ੍ਹਾਂ 5 ਦਿਨਾਂ ਵਿੱਚ ਗੁਰੂ ਘਰਾਂ ਨੂੰ ਸੜਨ ਦੀਆਂ ਖਬਰਾਂ, ਸਿੱਖਾਂ ਨੂੰ ਮਾਰਨ, ਸਾੜਨ, ਲੁੱਟਣ ਦੀਆਂ ਖਬਰਾਂ ਤੇ ਸਭ ਤੋਂ ਖਤਰਨਾਕ ਸਿੱਖ ਬੀਬੀਆਂ-ਬੱਚੀਆਂ ਨਾਲ ਬਲਾਤਕਾਰ ਦੀਆਂ ਖਬਰਾਂ ਨੇ ਮੈਨੂੰ ਅੰਦਰ ਤਕ ਹਿਲਾ ਕੇ ਰੱਖ ਦਿੱਤਾ ਸੀ। ਇਕੋ ਹੀ ਸਵਾਲ ਮੈਂ ਆਪਣੇ ਆਪ ਤੋਂ ਬਾਰ-ਬਾਰ ਕਰ ਰਿਹਾ ਸੀ ਕਿ ਜੋ ਕੌਮ ਹਿੰਦੁਸਤਾਨ ਦੀਆਂ ਧੀਆਂ ਭੈਣਾਂ ਨੂੰ ਮੁਗਲ ਹਮਲਾਵਰਾਂ ਤੋਂ ਛੁਡਾ ਕੇ ਬਾਇੱਜ਼ਤ ਉਨ੍ਹਾਂ ਦੇ ਘਰਾਂ ਤਕ ਪਹੁੰਚਾ ਕੇ ਆਉਂਦੀ ਸੀ, ਉਹ ਕੌਮ ਅੱਜ ਆਪਣੀਆਂ ਧੀਆਂ-ਭੈਣਾਂ ਦੀ ਇੱਜ਼ਤ ਕਿਉਂ ਨਾ ਬਚਾ ਸਕੀ ? ਕੀ ਕਾਰਨ ਸੀ, ਐਸਾ ਕੀ ਹੋ ਗਿਆ ਜੋ ਅੱਜ ਸ਼ੇਰਾਂ ਦੀ ਕੌਮ ਗਿਦੜਾਂ ਨਾਲੋਂ ਵੀ ਗਈ ਗੁਜ਼ਰੀ ਹੋ ਗਈ। ਇਹ ਸਾਰੇ ਸਵਾਲ ਆਪਣੇ ਸੀਨੇ ਵਿੱਚ ਲੈ ਕੇ ਮੈਂ ਉਨ੍ਹਾਂ ਗੁਰਦੁਆਰਿਆਂ ਨੂੰ ਵੇਖਿਆ ਜੋ ਜਲਾ ਦਿੱਤੇ ਗਏ ਸਨ, ਉਹ ਇਲਾਕੇ ਵੇਖੇ ਜਿਥੇ ਕਤਲੇਆਮ ਹੋਇਆ ਸੀ। ਮੈਨੂੰ ਇਕੋ ਗਲ ਸਮਝ ਆਈ, ਸਾਰੇ ਸਵਾਲਾਂ ਦਾ ਇਕੋ ਜਵਾਬ ਮਿਲਿਆ ਤੇ ਉਹ ਸੀ ਕ੍ਰਿਪਾਨ ਦਾ ਤਿਆਗ। ਜੀ ਹਾਂ ਉਸ ਵੇਲੇ ਸਿੱਖਾਂ ਦੇ ਘਰਾਂ ਵਿਚੋਂ ਸ਼ਰਾਬ ਦੀਆਂ ਬੋਤਲਾਂ ਤਾਂ ਬਹੁਤ ਮਿਲੀਆਂ ਲੇਕਿਨ ਜਿਸ ਕ੍ਰਿਪਾਨ ਨੇ ਰਾਖੀ ਕਰਨੀ ਸੀ ਉਹ ਨਾ ਮਿਲੀ। ਸਿੱਖਾਂ ਨੇ ਗੁਰੂ ਸਾਹਿਬਾਨ ਦੇ ਹੁਕਮਾਂ ਨੂੰ ਇਸ ਕਦਰ ਭੁਲਾ ਦਿੱਤਾ ਕਿ ਸ਼ਰਾਬ ਪੀਣ ਦੇ ਤਾਂ ਆਦੀ ਹੋ ਗਏ। (ਜਿਸ ਤੋਂ ਉਨਾਂ ਨੂੰ ਰੋਕਿਆ ਗਿਆ ਸੀ) ਲੇਕਿਨ ਜਿਸ ਕ੍ਰਿਪਾਨ ਨੇ ਉਨ੍ਹਾਂ ਦੀ ਰਾਖੀ ਕਰਨੀ ਸੀ ਉਸ ਨੂੰ ਪੂਰੀ ਤਰ੍ਹਾਂ ਵਿਸਾਰ ਦਿਤਾ, ਗੁਰੂ ਸਾਹਿਬ ਦਾ ਹੁਕਮ ਸੀ **"ਇਹੈ ਮੋਰ ਆਗਿਆ, ਸੁਨੋ ਹੋ ਪਿਆਰੇ, ਬਿਨਾ ਤੇਗ ਕੇਸੰ ਦਿਵੋ ਨਾ ਦੀਦਾਰੇ।" "ਬਿਨਾ ਸਸਤ੍ਰ ਕੇਸ ਨਰੰ ਭੇਡ ਜਾਨੋ, ਗਹੈ ਦਾਨ ਤਾਂ ਦੋ ਕਿਤੈ ਲੈ ਸਿਧਾਨੋ।"** (ਦੇਖੋ ਰਹਿਤਨਾਮੇ ) ਸਸਤਾ ਤੋਂ ਬਗੈਰ, ਹਥੀਆਰ ਤੋਂ ਬਿਨਾਂ ਇਨਸਾਨ ਭੇਡ ਦੇ ਸਮਾਨ ਹੁੰਦਾ ਹੈ, ਉਸ ਨੂੰ ਜਦੋਂ ਚਾਹੋ ਜਿਵੇਂ ਚਾਹੋ ਕੰਨ ਤੋਂ ਫੜ ਕੇ ਜਿਧਰ ਮਰਜ਼ੀ ਲੈ ਜਾਵੇ। ਗੁਰੂ ਸਾਹਿਬ ਨੇ ਅੰਮ੍ਰਿਤ ਛੱਕਣ ਵੇਲੇ ਪੰਜ ਕਕਾਰਾਂ ਵਿੱਚ ਕ੍ਰਿਪਾਨ ਨੂੰ ਇਸੇ ਲਈ ਸ਼ਾਮਿਲ ਕੀਤਾ ਸੀ ਤਾਂ ਕਿ ਲੋੜ ਪੈਣ ਤੇ ਸਿੱਖ ਆਪਣੀ ਰਾਖੀ ਕਰਨ ਤੇ ਨਾਲ-ਨਾਲ ਮਜ਼ਲੂਮ ਦੀ ਰਾਖੀ ਵੀ ਕਰ ਸਕੇ । ਸਿੱਖ ਕੌਮ ਨੇ ਇਸ ਨੁਕਤੇ ਨੂੰ ਇਕ ਦਮ ਵਿਸਾਰ ਦਿੱਤਾ ਤੇ ਮੂੰਹ ਦੀ ਖਾਦੀ ਤੇ ਸੱਚ ਜਾਣਿਉਂ ਅਕਲ ਅਜੇ ਵੀ ਨਹੀਂ ਆਈ। ਅੱਜ ਵੀ 90-95% ਸਿੱਖ ਕੌਮ ਸਸਤ੍ਰ ਤੋਂ ਬਿਨਾਂ ਤੇ ਕੇਸ ਮੁਨਾਂ ਦੇ ਰੁੰਡ-ਮੁੰਡ ਹੋਈ ਫਿਰਦੀ ਹੈ। ਖੈਰ! ਵਾਹਿਗੁਰੂ ਮੇਹਰ ਕਰੇ। ਮੈਨੂੰ ਜਦੋਂ ਇਸ ਗੱਲ ਦੀ ਸਮਝ ਪਈ ਤਾਂ ਮੈਂ ਬਿਨਾਂ ਦੇਰ ਕੀਤੇ ਸੀਸ ਗੰਜ ਗੁਰਦੁਆਰਾ ਸਾਹਿਬ ਦਿੱਲੀ ਵਿਖੇ ਅੰਮ੍ਰਿਤਪਾਨ ਕਰਕੇ ਹਮੇਸ਼ਾਂ ਵਾਸਤੇ ਇਸ ਕ੍ਰਿਪਾਨ ਨੂੰ ਗੱਲ ਨਾਲ ਲਾਇਆ। ਇਸ ਕ੍ਰਿਪਾਨ ਨੇ ਦੁਬਈ ਵਿਖੇ ਮੈਨੂੰ ਕਿਵੇਂ ਬਚਾਇਆ ਇਹ ਗੱਲ ਮੈਂ ਆਪ ਸਾਰਿਆਂ ਨਾਲ ਸਾਂਝੀ ਕਰਨ ਜਾ ਰਿਹਾ ਹਾਂ।

ਦੁਬਈ ਦੀ ਜਿਸ WAAGNER-BIRO ਨਾਂ ਦੀ AUSTRIAN Co. ਵਿੱਚ ਮੈਂ ਬਤੌਰ PIPE FITTER CUM FABRICATOR ਕੰਮ ਕਰਦਾ ਸੀ, ਉਸ ਕੰਪਨੀ ਦੇ ਗੋਰਿਆਂ ਨੇ ਪ੍ਰੋਜੈਕਟ ਕੰਪਲੀਟ ਹੋਣ ਵੇਲੇ ਮੈਨੂੰ ਮੇਰੇ ਕੰਮ ਪ੍ਰਤੀ ਲਗਨ ਤੇ ਮਿਹਨਤ ਵੇਖ ਕੇ ਮੈਨੂੰ ਕਮੀਸ਼ਨੀਗ ਟੀਮ ਦਾ ਇਨਚਾਰਜ ਬਣਾ ਦਿੱਤਾ। ਇਸ ਟੀਮ ਦੇ ਵਿੱਚ 15 ਆਦਮੀ ਸਨ ਤੇ ਸਾਰੇ ਹੀ ਮੇਰੇ ਨਾਲੋਂ ਕਾਫੀ ਸੀਨੀਅਰ ਸਨ ਤੇ ਸਾਰੇ ਹੀ ਕੰਪਨੀ ਦੇ ਆਦਮੀ ਸਨ ਜਦਕਿ ਮੈਂ ਦੂਜੀ ਕੰਪਨੀ ਵਿਚੋਂ ਭੱਜ ਕੇ ਇਸ ਕੰਪਨੀ ਵਿੱਚ ਕੰਮ ਕਰਦਾ ਸੀ ਇਸ ਤਰ੍ਹਾਂ ਆਪ ਹੀ ਅੰਦਾਜ਼ਾ ਲਾਓ ਜਦੋਂ ਕਿਸੇ ਬਾਹਰਲੇ ਨੂੰ ਤੁਹਾਡੇ ਸਿਰ ਤੇ ਬੈਠਾ ਦਿੱਤਾ ਜਾਵੇ ਤਾਂ ਤੁਹਾਡੇ ਤੇ ਕੀ ਗੁਜਰੇਗੀ। ਮੈਂ ਤੇ ਇਕ ਅਰਵਿੰਦ ਸ਼ਰਮਾ ਹੀ ਉਥੇ ਪੰਜਾਬੀ ਸਨ ਜਦਕਿ ਬਾਕੀ ਸਾਰੇ ਹੀ ਕੇਰਲਾ ਦੇ ਮਲਵਾਰੀ ਸਨ। ਮਲਵਾਰੀਆਂ ਨੂੰ ਇਹ ਗੱਲ ਕਿਵੇਂ ਹਜ਼ਮ ਹੋ ਸਕਦੀ ਸੀ ਕਿ ਇਕ ਸਿੰਘ ਤੇ ਦੂਜਾ ਖਾਲੀ ਵਾਲੀ, ਉਨ੍ਹਾਂ ਦਾ ਹੈੱਡ ਬਣ ਜਾਏ, ਇਸ ਕਰਕੇ ਉਨ੍ਹਾਂ ਨੇ ਮੇਰੇ ਨਾਲ ਗੱਲ-ਗੱਲ ਤੇ ਨੁਕਤਾ ਚੀਨੀ ਸ਼ੁਰੂ ਕਰ ਦਿੱਤੀ। ਕਈ ਦਿਨਾਂ ਤਕ ਮੈਂ ਉਨ੍ਹਾਂ ਦੀਆ ਗੱਲਾਂ ਨੂੰ ਇਹ ਸੋਚ ਕੇ ਬਰਦਾਸ਼ਤ ਕਰੀ ਗਿਆ ਕਿ ਬੇਚਾਰਿਆਂ ਨੂੰ ਤਾਜੀ ਤਾਜੀ ਸੱਟ ਲੱਗੀ ਹੈ। ਆਪੇ ਠੀਕ ਲਾਈਨ ਤੇ ਆ ਜਾਣਗੇ ਲੇਕਿਨ ਕਿਥੇ, ਕੁੱਤੇ ਦੀ ਪੂਛ ਵਾਂਗਰ ਟੇਡੇ ਹੀ ਰਹੇ ਸਾਰੇ। ਆਖਿਰਕਾਰ ਮੈਂ ਵੀ ਇਕ ਦਿਨ ਟੇਡਾ ਹੋ ਹੀ ਗਿਆ ਤੇ ਦੋ ਜਣਿਆਂ ਦੀ ਰਿਪੋਰਟ (ਜਿਹੜੇ ਜ਼ਿਆਦਾ ਚਾਮਲਦੇ ਸਨ) ਗੋਰਿਆਂ ਕੋਲ ਕਰ ਹੀ ਦਿੱਤੀ ਤੇ ਗੋਰਿਆਂ ਨੇ ਬਿਨਾਂ ਦੇਰ ਕੀਤੇ ਉਨ੍ਹਾਂ ਨੂੰ ਕੰਪਨੀ 'ਚੋਂ ਬਾਹਰ ਕੱਢ ਦਿੱਤਾ। ਗੋਰਿਆਂ ਤੋਂ ਏਨੇ ਸਖਤ ਐਕਸ਼ਨ ਦੀ ਮੈਨੂੰ ਉਮੀਦ ਨਹੀਂ ਸੀ। ਮੈਂ ਸੋਚਿਆ ਸੀ ਕਿ ਸ਼ਾਇਦ ਵਾਰਨਿੰਗ ਦੇ ਕੇ ਸਮਝਾ ਦੇਣਗੇ। ਲੇਕਿਨ ਉਨ੍ਹਾਂ ਨੇ ਤਾਂ ਪੱਤਾ ਹੀ ਸਾਫ ਕਰ ਦਿੱਤਾ ਸੀ। ਜਿਸ ਦਾ ਮੈਨੂੰ ਵੀ ਅਫਸੋਸ ਹੋਇਆ, ਆਖਰਕਾਰ ਕਿਸੇ ਦੇ ਰੋਜ਼ਗਾਰ ਦਾ ਸਵਾਲ ਸੀ। ਖੈਰ ! ਇਸ ਗੱਲ ਦੇ ਉਹ ਖੁਦ ਜਿਮੇਂਵਾਰ ਸਨ। ਇਹ ਗੱਲ ਉਨ੍ਹਾਂ ਨੂੰ ਪਹਿਲਾਂ ਹੀ ਸਮਝ ਲੈਣੀ ਚਾਹੀਦੀ ਸੀ ਕਿ ਨੌਕਰੀ ਕੀ ਤੇ ਨਖਰਾ ਕੀ।

ਬਾਕੀ ਬਚੇ ਮਲਵਾਰੀਆਂ ਨੇ ਉਨ੍ਹਾਂ ਦੋਵਾਂ ਨੂੰ ਖੂਬ ਭੜਕਾਇਆ ਕਿ ਤੁਸੀਂ ਤਾਂ ਜਾ ਹੀ ਰਹੇ ਹੋ ਤੇ ਜਾਂਦੇ ਜਾਂਦੇ ਸਿੰਘ ਵਾਲਾ ਕੰਡਾ ਕੱਢ ਜਾਵੋ। ਤੁਸੀਂ ਅੱਜ ਸ਼ਾਮ ਕੰਨਟੀਨ ਵਿੱਚ ਚਾਹ ਪੀਣ ਵੇਲੇ ਸਿੰਘ ਨਾਲ ਮਾਰ ਕੁਟਾਈ ਕਰੋ। ਉਸ ਵੇਲੇ ਗੋਰੇ ਆਪਣੇ ਆਪਣੇ ਘਰਾਂ ਨੂੰ ਜਾ ਚੁੱਕੇ ਹੋਣਗੇ ਤੇ ਸਿੰਘ ਨੂੰ ਬਚਾਣ ਵਾਲਾ ਵੀ ਕੋਈ ਨਹੀਂ ਹੋਵੇਗਾ। ਅਸੀਂ ਪੁਲੀਸ ਨੂੰ ਬੁਲਾ ਲਵਾਂਗੇ। ਪੁਲੀਸ ਆਵੇਗੀ, ਸਿੰਘ ਨੂੰ ਫੜ ਕੇ ਲੈ ਜਾਵੇਗੀ ਕਿਉਂਕਿ ਸਿੰਘ ਖਾਲੀ ਵਾਲੀ ਹੈ, ਪੁਲੀਸ ਉਸ ਨੂੰ ਜੇਲ ਵਿੱਚ ਡਕ ਦੇਵੇਗੀ। ਇਸ ਤਰ੍ਹਾਂ ਤੁਹਾਡਾ ਬਦਲਾ ਵੀ ਪੂਰਾ ਹੋ ਜਾਵੇਗਾ ਤੇ ਸਿੱਖ ਹਮੇਸ਼ਾ ਵਾਸਤੇ ਦੁਬਈ ਤੋਂ ਬਾਹਰ ਹੋ ਜਾਵੇਗਾ। ਇਹ ਉਨ੍ਹਾਂ ਦੀ ਪਲਾਨਿੰਗ ਸੀ, ਲੇਕਿਨ **"ਜਿਸ ਨੂੰ ਤੂੰ ਪ੍ਰਭ ਵਲ ਮਾਰੇ ਤਿਸ ਕਉਣ।"** ਕੁਦਰਤੀ ਮੈਂ ਉਸ ਦਿਨ ਸ਼ਾਮ ਨੂੰ ਚਾਹ ਪੀਣ ਨਹੀਂ ਗਿਆ। ਮੈਂ ਸਿੱਧਾ ਹੀ ਆਪਣੇ ਕਮਰੇ ਵਿੱਚ ਜਾ ਕੇ ਕਪੜੇ ਬਦਲੇ ਤੇ ਬਾਥਰੂਮ ਵੱਲ ਇਸ਼ਨਾਨ ਕਰਨ ਚਲਾ ਗਿਆ। ਉਹ ਸਭ ਮੈਨੂੰ ਕੰਨਟੀਨ ਵਿੱਚ ਉਡੀਕਦੇ ਰਹੇ ਤੇ ਮੈਂ ਬਾਥਰੂਮ ਵਿੱਚ ਨਹਾ ਰਿਹਾ ਸੀ। ਮੈਨੂੰ ਉਨ੍ਹਾਂ ਦੀ ਇਸ ਪਲਾਨਿੰਗ ਦਾ ਕੋਈ ਪਤਾ ਨਹੀਂ ਸੀ। ਹੁਣ ਉਨ੍ਹਾਂ ਨੇ ਆਪਣਾ ਸਮਾਂ ਬਦਲ ਦਿੱਤਾ ਕਿ ਰਾਤ ਨੂੰ ਤਾਂ ਰੋਟੀ ਖਾਣ ਵਾਸਤੇ ਸਿੰਘ ਕੰਨਟੀਨ ਵਿੱਚ ਆਵੇਗਾ ਹੀ ਉਸ ਵੇਲੇ ਵੇਖਾਂਗੇ। ਜਦ ਤਕ ਮੈਂ ਵੀ ਨਹਾ ਕੇ ਆਪਣੇ ਰੂਮ ਵਿੱਚ ਆ ਗਿਆ। ਉਧਰ ਅਰਵਿੰਦ ਸ਼ਰਮਾ ਨੂੰ ਚਾਹ ਪੀਂਦੇ ਨੂੰ ਸਾਰੀ ਗੱਲ ਪਤਾ ਲੱਗ ਗਈ ਤੇ ਉਸਨੇ ਇਕ ਦੋ ਨੂੰ ਸਮਝਾਇਆ ਵੀ। ਮਲਵਾਰੀ ਉੱਤੋਂ-ਉਤੋਂ ਤਾਂ ਕਹੀ ਗਏ ਕਿ ਠੀਕ ਹੈ ਬਾਈ, ਠੀਕ ਹੈ ਬਾਈ, ਕੋਈ ਲਫੜਾਂ ਨਹੀਂ ਕਰੇਗਾ ਲੇਕਿਨ ਅੰਦਰ ਖਾਤੇ ਆਪਸ ਵਿੱਚ ਕੁਝ-ਕੁਝ ਕਰਕੇ ਆਪਣੇ ਪਲਾਨ ਤੇ ਕਾਇਮ ਰਹੇ। ਸ਼ਰਮਾ ਨੇ ਮੈਨੂੰ ਆ ਕੇ ਦਸਿਆ ਤੇ ਮੈਂ ਵੀ ਉਸ ਨੂੰ ਕਿਹਾ ਕਿ ਹਾਂ ਯਾਰ ਅੱਜ ਮਾਹੌਲ ਕੁਝ ਠੀਕ ਨਹੀਂ ਹੈ। ਕੋਈ ਗੱਲ ਨਹੀਂ ਵੇਖੀ ਜਾਵੇਗੀ ਜੋ ਹੋਵੇਗਾ। ਰੱਬ ਰਾਖਾ, ਫਿਕਰ ਨਾ ਕਰ।

ਰਹਿਰਾਸ ਸਾਹਿਬ ਦੇ ਪਾਠ ਦੇ ਬਾਅਦ ਮੈਂ ਅਕਾਲ ਪੁਰਖ ਅਗੇ ਅਰਦਾਸ ਕੀਤੀ ਕਿ ਸਚੇ ਪਾਤਸ਼ਾਹ ਅੱਜ ਮੇਰੀ ਲਾਜ ਤੇਰੇ ਹੱਥ ਵਿਚ ਹੈ। ਅੰਗ ਸੰਗ ਸਹਾਈ ਹੋਣਾ

ਜੀ। ਅਰਦਾਸ ਤੋਂ ਬਾਅਦ ਅਚਾਨਕ ਤੇਰੇ ਦਿਮਾਗ ਵਿੱਚ ਇੱਕ ਖਿਆਲ ਆਇਆ ਕਿ ਅਗਰ ਮੈਂ ਵੱਡੀ ਕ੍ਰਿਪਾਨ ਨਾਲ ਲੈ ਲਵਾਂ ਤਾਂ ਜ਼ਿਆਦਾ ਠੀਕ ਰਹੇਗਾ। ਉਥੇ ਮੈਂ ਕੰਮ ਕਰਕੇ ਛੋਟੀ ਕ੍ਰਿਪਾਨ (4 ਇੰਚ ਵਾਲੀ) ਹੀ ਪਹਿਨਦਾ ਸੀ। ਮੈਂ ਆਪਣੇ ਕੁੜਤੇ ਦੇ ਥੱਲੇ ਕਮਰਕਸਾ ਕਰਕੇ ਵੱਡੀ ਕ੍ਰਿਪਾਨ 9 ਇੰਚ ਵਾਲੀ ਨੰਗੀ ਕਰਕੇ (ਬਿਨਾ ਮਿਆਨ ਤੋਂ) ਕਰਮਕੱਸੇ ਵਿੱਚ ਫਸਾ ਲਈ ਤਾਂ ਕਿ ਕਿਸੇ ਵੇਲੇ ਵੀ ਵਰਤੀ ਜਾ ਸਕੇ। ਇਸ ਤਿਆਰੀ ਦਾ ਮੈਂ ਸ਼ਰਮੇ ਨੂੰ ਵੀ ਪਤਾ ਨਹੀਂ ਲੱਗਣ ਦਿੱਤਾ। ਠੀਕ ਸਮੇਂ ਤੇ ਅਸੀਂ ਦੋਵੇਂ ਜਣੇ ਰੋਟੀ ਖਾਣ ਵਾਸਤੇ ਮੈੱਸ ਵੱਲ ਨੂੰ ਚਲ ਪਏ।

ਸਾਡੇ ਮੈੱਸ ਵਿੱਚ ਪਹੁੰਚਣ ਤੋਂ ਪਹਿਲਾਂ ਹੀ ਉਨ੍ਹਾਂ ਨੇ ਮੇਰੇ ਵਾਸਤੇ ਪੂਰੀ ਫੀਲਡਿੰਗ ਸਜਾਈ ਹੋਈ ਸੀ। 5-6 ਜਣੇ ਮੈੱਸ ਦੇ ਬਾਹਰ ਹੀ ਤਮਾਸ਼ਬੀਨ ਵਾਂਗ ਖੜੇ ਸਨ ਤਾਂਕਿ ਮੇਰੇ ਆਉਣ ਦੀ ਖਬਰ ਅੰਦਰ ਦਿੱਤੀ ਜਾ ਸਕੇ। ਦੂਰੋਂ ਦੇਖਦੇ ਹੀ ਮੈਂ ਸਾਰੀ ਗੱਲ ਸਮਝ ਗਿਆ। ਬਿਨਾਂ ਡਰੇ ਮੈਂ ਆਪਣੇ ਚੇਹਰੇ ਤੇ ਮੁਸਕੁਰਾਹਟ ਲਿਆਂਉਂਦੇ ਹੋਏ ਮੈਂ ਉਨ੍ਹਾਂ ਸਾਰਿਆਂ ਵੱਲ ਨੂੰ ਹੱਥ ਹਿਲਾ ਕੇ ਹੈਲੋ ਕਿਹਾਂ। ਇਕ ਦੋ ਨੂੰ ਛੱਡ ਕੇ ਸਭ ਨੇ ਹੈਲੋ ਦਾ ਜਵਾਬ ਦਿੱਤਾ। ਹੁਣ ਤੱਕ ਅਸੀਂ ਉਨ੍ਹਾਂ ਦੇ ਕਾਫੀ ਨਜ਼ਦੀਕ ਪਹੁੰਚ ਗਏ ਸੀ। ਮਸਾਂ ਹੀ 10-15 ਫੁੱਟ ਦਾ ਫਾਸਲਾ ਹੋਵੇਗਾ। ਮੈਂ ਇਕ ਦਮ ਖੱਬੇ ਹੱਥ ਨਾਲ ਆਪਣਾ ਕੁੜਤਾ ਉਪਰ ਚੁੱਕ ਕੇ ਆਪਣਾ ਢਿੱਡ ਖੁਰਕਦੇ ਹੋਏ ਸ਼ਰਮੇ ਨੂੰ ਮੁਖਾਤਿਬ ਹੋ ਕੇ ਅਸਮਾਨ ਵੱਲ ਵੇਖਦੇ ਹੋਏ ਕਿਹਾ ਯਾਰ ਸ਼ਰਮਾ ਅੱਜ ਗਰਮੀ ਬਹੁਤ ਹੈ। ਇਸ ਤੋਂ ਪਹਿਲਾਂ ਕਿ ਸ਼ਰਮਾਂ ਕੋਈ ਜਵਾਬ ਦਿੰਦਾ, ਇਕ ਮਲਵਾਰੀ ਬੋਲੀ ਵਿੱਚ ਰੌਲਾ ਪਾ ਦਿੱਤਾ, "ਅੜੇ ਕੁੜ ਕੁੜੇ ਸਿੰਘੇ ਨਾਈਫੇ, ਸਿੰਘੇ ਨਾਈਫੇ।" ਉਸ ਦੀ ਸਾਰੀ ਗਲ ਵਿੱਚੋਂ ਮੈਨੂੰ ਸਿੰਘੇ ਨਾਈਫੇ ਹੀ ਸਮਝ ਆਇਆ। ਯਾਨੀ ਕਿ ਸਿੰਘ ਕੋਲ ਚਾਕੂ ਹੈ ਬਚ ਕੇ ਰਹਿਓ। ਇਤਨਾ ਸੁਣਕੇ ਹੀ ਜਿਹੜੇ ਬਾਹਰ ਖੜੇ ਸਨ ਉਨ੍ਹਾਂ ਵਿਚੋਂ ਕੋਈ ਆਪਣੀ ਲੁੰਗੀ ਨੂੰ ਸਭਾਲਦਾਂ ਹੋਇਆ ਬਾਥਰੂਮ ਵੱਲ ਨੂੰ ਖਿਸਕ ਗਿਆ ਤੇ ਕੋਈ ਆਪਣੇ ਰੂਮ ਵੱਲ ਨੂੰ। ਏਹੀ ਹਾਲ ਮੈੱਸ ਦੇ ਅੰਦਰ ਜੋ ਮੇਰਾ ਇੰਤਜਾਰ ਕਰ ਰਹੇ ਸਨ, ਉਨ੍ਹਾਂ ਦਾ ਵੀ ਹੋਇਆ। ਕੋਈ ਆਪਣੀ ਰੋਟੀ ਖਾਣ ਲੱਗ ਪਿਆ, ਕੋਈ ਹੱਥ ਧੋਣ ਲੱਗ ਪਿਆ ਤੇ ਜਿਹੜੇ ਦੋ ਜਣੇ ਮੇਰੇ ਨਾਲ ਝਗੜਾ ਕਰਨਾ ਚਾਹੁੰਦੇ ਸਨ, ਖਾਮੋਸ਼ ਜਿਹੇ ਇਕ ਦੂਜੇ ਨੂੰ ਬਿਟਰ-ਬਿਟਰ ਵੇਖੀ ਜਾਣ। ਉਨ੍ਹਾਂ ਨੇ ਵੇਖ ਲਿਆ ਸੀ ਕਿ ਸਾਨੂੰ ਹਵਾ ਦੇਣ ਵਾਲਿਆਂ ਦੀ ਆਪਣੀ ਹਵਾ ਨਿਕਲ ਚੁਕੀ ਹੈ, ਇਸ ਲਈ ਉਹ ਵੀ ਖਾਮੋਸ਼ ਹੀ ਰਹੇ। ਅਸੀਂ ਦੋਵਾਂ ਨੇ ਆਪਣੀ ਆਪਣੀ ਪਲੇਟ ਵਿੱਚ ਰੋਟੀ ਪਾਈ ਤੇ ਅਰਾਮ ਨਾਲ ਖਾ ਕੇ ਆਪਣੇ ਰੂਮ ਵਿੱਚ ਆ ਗਏ।

ਕਮਰੇ ਵਿੱਚ ਆ ਕੇ ਸ਼ਰਮਾ ਮੈਨੂੰ ਕਹਿਣ ਲੱਗਾ ਕਿ ਇਹ ਤਾਂ ਪੂਰੀ ਤਿਆਰੀ ਕਰੀਂ ਬੈਠੇ ਸਨ, ਹੋਇਆ ਕੀ ਇਨ੍ਹਾਂ ਨੂੰ ? ਇਕੋ ਦਮ ਸਾਰੇ ਹੀ ਖਿਸਕ ਗਏ, ਗਲ ਸਮਝ ਨਹੀਂ ਆਈ। ਮੈਂ ਕਿਹਾ ਸ਼ਰਮਾ ਆਹ ਵੇਖ ਸਭ ਇਸ ਦਾ ਕਮਾਲ ਹੈ ਤੇ ਜਦੋਂ ਸ਼ਰਮੇ ਨੇ ਕੁੜਤੇ ਥੱਲੇ ਮੇਰੀ ਨੰਗੀ ਕ੍ਰਿਪਾਨ ਵੇਖੀ ਤਾਂ ਹੈਰਾਨ ਹੋ ਕੇ ਬੋਲਿਆ "ਹੁਣ ਸਮਝ ਆਈ ਮਲਵਾਰੀ ਕਿਉਂ ਸਿੰਘੇ ਨਾਈਫੇ, ਸਿੰਘੇ ਨਾਈਫੇ ਕਰ ਰਿਹਾ ਸੀ।" ਤਾਹੀਉਂ ਤੁਸੀਂ ਕੁੜਤਾ ਉਪਰ ਨੂੰ ਚੁੱਕ ਕੇ ਮੈਨੂੰ ਕਹਿ ਰਹੇ ਸੀ। ਕਿ ਯਾਰ ਅੱਜ ਗਰਮੀ ਬਹੁਤ ਹੈ। ਮੈਂ ਕਿਹਾ ਹਾਂ ਮੇਰਾ ਮਕਸਦ ਉਨ੍ਹਾਂ ਅੰਦਰ ਡਰ ਪੈਦਾ ਕਰਨਾ ਸੀ। ਜਿਸ ਵਿੱਚ ਮੈਂ ਸਫਲ ਰਿਹਾ ਤੇ ਲੜਾਈ ਝਗੜਾ ਟਲ ਗਿਆ। ਅੱਜ ਅਗਰ ਮੇਰੇ ਕੋਲ ਏਹ ਕ੍ਰਿਪਾਨ ਨਾਂ ਹੁੰਦੀ ਤਾਂ ਇਹਨਾਂ ਨੇ ਸਾਡਾ ਚੰਗਾ ਕੁਟਾਪਾ ਕਰਨਾ ਸੀ ਤੇ ਜਲੀਲ ਹੋ ਕੇ ਇਸ ਮੁਲਕ ਵਿਚੋਂ ਨਿਕਲਣਾ ਪੈਣਾ ਸੀ। ਸ਼ਰਮਾ ਮੇਰੀ ਗੱਲ ਸੁਣਕੇ ਮੁਸਕਰਾਂ ਪਿਆ। ਦੂਜੇ ਦਿਨ ਜਦੋਂ ਅਸੀਂ ਕੰਮ 'ਤੇ ਪਹੁੰਚੇ ਤਾਂ ਸਾਰੇ ਮਲਵਾਰੀ ਆਪਣੇ ਆਪਣੇ ਕੰਮ ਤੇ ਆਪ ਹੀ ਲੱਗ ਗਏ। ਕਿਸੇ ਨੇ ਕੋਈ ਨੁਕਤਾ ਚੀਨੀ ਨਾ ਕੀਤੀ। ਜੋ ਕੰਮ ਕਹਿਣਾ ਫਟਾ ਫਟ ਹੋ ਜਾਣਾ। 2-3 ਮਹੀਨੇ ਵਿੱਚ ਪਲਾਟ ਦੁਬਈ ਗਵਰਮੈਂਟ ਦੇ ਹਵਾਲੇ ਕਰਕੇ ਕੰਪਨੀ ਵੀ ਆਪਣੇ ਮੁਲਕ ਆਸਟ੍ਰੀਆ ਵਾਪਸ ਚਲੀ ਗਈ ਤੇ ਅਸੀਂ ਵੀ ਆਪਣੇ ਆਪਣੇ ਘਰਾਂ ਨੂੰ ਪਰਤ ਆਏ।

20 ਸਾਲ ਪਹਿਲਾਂ ਯਾਨਿ 1994 ਵਿੱਚ ਗੁਜਰੀ ਇਹ ਘਟਨਾ ਲਿਖਣ ਦਾ ਭਾਵ ਕੇਵਲ ਇਤਨਾਂ ਹੀ ਹੈ ਕਿ ਅਸੀਂ ਗੁਰੂ ਪਾਤਿਸ਼ਾਹ ਜੀ ਵਲੋਂ ਪੰਜੇ ਕਕਾਰਾਂ ਵਿੱਚ ਸ਼ਾਮਿਲ ਕੀਤੀ ਇਸ ਕ੍ਰਿਪਾਨ ਦੀ ਮਹੱਤਤਾ ਨੂੰ ਸਮਝੀਏ ਤੇ ਆਪਣੀ

ਰਾਖੀ ਆਪ ਕਰਨ ਦੇ ਸਮਰਥ ਬਣੀਏ। ਮੈਨੂੰ ਯਾਦ ਹੈ ਉਹ ਦੋ ਸਿੱਖ ਬੱਚੀਆਂ ਦੀ, ਜਿਨ੍ਹਾਂ ਨੇ ਅਨੰਦਪੁਰ ਸਾਹਿਬ ਦੇ ਲਾਗੇ ਇਕ ਛੋਟੇ ਸਟੇਸ਼ਨ ਤੇ, ਜਦੋਂ ਰਾਤ ੪-9 ਵਜੇ ਦੇ ਕਰੀਬ ਉਹ ਆਪਣੀ ਮਾਂ ਨੂੰ ਲੈਣ ਆਈਆਂ ਸਨ, ਦੋ ਪੁਲੀਸ ਵਾਲਿਆਂ ਨੇ ਉਨ੍ਹਾਂ ਦੀ ਇੱਜ਼ਤ ਨੂੰ ਹੱਥ ਪਾ ਲਿਆ ਸੀ, ਉਸ ਵੇਲੇ ਉਨ੍ਹਾਂ ਨੇ ਆਪਣੀ ਕ੍ਰਿਪਾਨ ਦੇ ਸਹਾਰੇ ਹੀ, ਇਕ ਪੁਲਸੀਏ ਨੂੰ ਕਾਬੂ ਕਰ ਲਿਆ ਸੀ ਤੇ ਆਪਣੀ ਇੱਜ਼ਤ ਬਚਾ ਲਈ ਸੀ। ਬਾਅਦ ਵਿੱਚ ਦੂਜਾ ਵੀ ਅਰੈਸਟ ਹੋ ਗਿਆ ਸੀ ਤੇ ਬੀਬੀ ਜਗੀਰ ਕੌਰ ਨੇ ਉਸ ਵੇਲੇ ਉਨ੍ਹਾਂ ਬੱਚੀਆਂ ਨੂੰ ਮਾਈ ਭਾਗੋ ਦਾ ਖਿਤਾਬ ਦਿੱਤਾ ਸੀ। ਅਗਰ ਉਸ ਵੇਲੇ ਉਨ੍ਹਾਂ ਬੱਚੀਆਂ ਕੋਲ ਕ੍ਰਿਪਾਨ ਨਾ ਹੁੰਦੀ ਤੇ ਉਸ ਵੇਲੇ ਉਨ੍ਹਾਂ ਨਾਲ ਕੀ ਵਾਪਰਨਾ ਸੀ ਇਸ ਦਾ ਅੰਦਾਜ਼ਾ ਆਪੇ ਲਾ ਲਉ।

ਕਹਿੰਦੇ ਨੇ ਕੁੱਤੇ ਦਾ ਕੁੱਤਾ ਵੈਰੀ ਹੁੰਦਾ ਹੈ, ਉਸੇ ਤਰ੍ਹਾਂ ਆਦਮੀ ਦਾ ਸਭ ਤੋਂ ਵੱਡਾ ਵੈਰੀ ਖੁਦ ਆਦਮੀ ਹੀ ਹੈ। ਜਿਤਨੇ ਵੀ ਮਾਰੂ ਹਥੀਆਰ ਅੱਜ ਬਣ ਰਹੇ ਨੇ, ਸਭ ਆਦਮੀ ਨੂੰ ਮਾਰਨ ਵਾਸਤੇ ਆਦਮੀ ਖੁਦ ਹੀ ਬਣਾ ਰਿਹਾ ਹੈ, ਜਾਂ ਇੰਜ ਕਹਿ ਲਵੋ ਕਿ ਆਦਮੀ ਤੋਂ ਆਪਣੀ ਰਾਖੀ ਵਾਸਤੇ ਆਦਮੀ ਖੁਦ ਹੀ ਹਥਿਆਰ ਬਣਾ ਰਿਹਾ ਹੈ। ਬਿਖੜੇ ਰਾਹਾਂ ਤੇ ਸਫਰ ਕਰਨ ਵੇਲੇ ਜੰਗਲਾਂ ਬੀਆਂ-ਬਾਨਾਂ ਵਿਚੋਂ ਲੰਘਦੇ ਹੋਏ ਗੁਰੂ ਨਾਨਕ ਸਾਹਿਬ ਖੁਦ ਆਪਣੇ ਕੋਲ 3 ਫੁੱਟੀ ਕ੍ਰਿਪਾਨ ਰੱਖਦੇ ਸਨ ਆਪਣੀ ਰਾਖੀ ਵਾਸਤੇ ਤੇ ਉਹ ਕ੍ਰਿਪਾਨ ਅੱਜ ਵੀ ਤਖਤ ਸ੍ਰੀ ਪਟਨਾ ਸਾਹਿਬ ਵਿਖੇ ਸ਼ੁਸ਼ੋਭਿਤ ਹੈ ਐਸਾ ਮੈਂ ਸਿੱਖ ਵਿਦਵਾਨਾਂ ਕੋਲੋਂ ਸੁਣਿਆ ਹੈ। ਆਪਣੀ ਆਤਮ ਰਖਿਆ ਵਾਸਤੇ, ਧਰਮ ਰਖਿਆ ਵਾਸਤੇ ਜਾਂ ਮਜ਼ਲੂਮ ਦੀ ਰਾਖੀ ਵਾਸਤੇ ਤਲਵਾਰ ਚੁਕਣੀ ਜਾਇਜ਼ ਹੈ। ਗੁਰੂ ਸਾਹਿਬਾਨ ਦੇ ਇਸੇ ਉਪਦੇਸ਼ ਸਦਕਾ ਸਿੱਖ ਪੰਥ ਨੇ ਤਲਵਾਰ ਚੁਕੀ ਤੇ ਹਿੰਦੁਸਤਾਨ ਨੇ ਆਜ਼ਾਦੀ ਹਾਸਿਲ ਕੀਤੀ। ਸੋ ਆਉ ਪੰਜ ਕਕਾਰਾਂ ਵਿੱਚ ਸ਼ਾਮਿਲ ਕ੍ਰਿਪਾਨ ਦੀ ਅਹਿਮੀਅਤ ਨੂੰ ਸਮਝਦੇ ਹੋਏ ਆਪ ਵੀ ਸ਼ਸ਼ਤ੍ਰਧਾਰੀ ਬਣੀਏ ਤੇ ਆਪਣੀਆਂ ਧੀਆਂ ਭੈਣਾਂ ਨੂੰ ਵੀ ਸ਼ਸ਼ਤ੍ਰਧਾਰੀ ਬਣਾਇਐ ਤਾਂ ਕਿ ਕੋਈ ਜਰਵਾਣਾ ਕਿਸੇ ਦੀ ਇੱਜ਼ਤ ਆਬਰੂ ਨੂੰ ਹੱਥ ਨਾ ਪਾ ਸਕੇ।

—0—

***ਸਫਾ 23 ਦਾ ਬਾਕੀ***

ਬੜੇ ਪ੍ਰੇਮ ਵਿੱਚ ਵਾਹਿਗੁਰੂ ਦਾ ਸਿਮਰਨ ਕਰ ਰਹੇ ਸਨ। ਗੁਰਸਿੱਖ ਇਹ ਸਭ ਵੇਖ ਕੇ ਬਹੁਤ ਹੈਰਾਨ ਹੋ ਰਿਹਾ ਸੀ ਤੇ ਆਖਰ ਪੁਛ ਹੀ ਲਿਆ ਕਿ ਇਹ ਤੁਸੀਂ ਕੀ ਕਰ ਰਹੇ ਹੋ? ਭਾਈ ਭਿਖਾਰੀ ਜੀ ਹੱਸ ਕੇ ਬੋਲੇ "ਇਸ ਦਾ ਉੱਤਰ ਕੱਲ ਦੇ ਵਾਗਾਂ"। ਵਿਆਹ ਦੇ ਸਾਰੇ ਕਾਰਜ ਖੁਸ਼ੀ ਖੁਸ਼ੀ ਪੂਰੇ ਹੋ ਗਏ ਪਰ ਬਰਾਤ ਜਦੋਂ ਘਰ ਵਾਪਸ ਆਈ ਤਾਂ ਨਵੇਂ ਵਿਆਹੇ ਪੁੱਤਰ ਦੀ ਅਚਾਨਕ ਮੌਤ ਹੋ ਗਈ। ਸਾਰੇ ਪਾਸੇ ਸੋਗ ਦਾ ਬਦਲ ਗਿਆ ਪਰ ਭਾਈ ਸਾਹਿਬ ਅਡੋਲ ਰਹੇ ਤੇ ਸਭ ਨੂੰ ਦਲਾਸਾ ਦਿੰਦੇ ਰਹੇ ਕਿ ਉਸ ਦੇ ਭਾਂਣੇ ਵਿੱਚ ਰਹਿਣ ਦਾ ਯਤਨ ਕਰੋ। ਸਸਕਾਰ ਦਾ ਜੋ ਸਮਾਨ ਪਹਿਲਾਂ ਤਿਆਰ ਕੀਤਾ ਹੋਇਆ ਸੀ ਵਰਤੋ ਵਿੱਚ ਲਿਆਂਦਾ ਤੇ ਪੁੱਤਰ ਦਾ ਸਸਕਾਰ ਕਰ ਆਏ।

ਜਦੋਂ ਇਹ ਸਾਰਾ ਕਾਰਜ ਪੂਰਾ ਹੋ ਗਿਆ ਤਾਂ ਗੁਰਸਿੱਖ ਨੇ ਪੁਛਿਆ "ਜੇ ਆਪ ਜੀ ਨੂੰ ਪਹਿਲਾਂ ਪਤਾ ਸੀ ਕਿ ਵਿਆਹ ਤੋਂ ਬਾਅਦ ਪੁੱਤਰ ਦੀ ਮੌਤ ਹੋ ਜਾਂਣੀ ਹੈ ਤੇ ਇਹ ਵਿਆਹ ਕਿਉਂ ਕੀਤਾ ਤੇ ਲੜਕੀ ਨੂੰ ਵਿਧਵਾ ਕਿਉਂ ਬਣਾਇਆ? ਗੁਰੂ ਜੀ ਨਾਲ ਤੁਹਾਡਾ ਐਨਾ ਪਿਆਰ ਹੈ, ਉਨ੍ਹਾਂ ਪਾਸੋਂ ਲੜਕੇ ਦੀ ਵੱਡੀ ਉਮਰ ਦੀ ਅਰਦਾਸ ਕਰਵਾ ਲੈਣੀ ਸੀ।" ਭਾਈ ਸਾਹਿਬ ਨੇ ਸਮਝਾਇਆ "ਇਹ ਸਗਰ ਨਾਸਵੰਤ ਹੈ ਤੇ ਇਸ ਨੇ ਇਕ ਦਿਨ ਜ਼ਰੂਰ ਨਾਸ ਹੋਣਾ ਹੈ। ਐਸੀਆ ਮੰਗਾ ਗੁਰੂ ਜੀ ਪਾਸੋਂ ਮੰਗਣ ਦਾ ਕੋਈ ਲਾਭ ਨਹੀਂ। ਮੰਗਨ ਜੋਗ ਤਾਂ ਪ੍ਰਮਾਤਮਾ ਦਾ ਨਾਮ ਹੀ ਹੈ ਤਾਂ ਜੋ ਸਿਮਰਨ ਕਰਦੇ ਕਰਦੇ ਉਸ ਦਾ ਭਾਂਣਾ ਮਿੱਠਾ ਕਰਕੇ ਮੰਨਣ ਦੀ ਸੋਝੀ ਆ ਜਾਵੇ।" ਗੁਰਸਿੱਖ ਨੂੰ ਗਿਆਨ ਹੋ ਗਿਆ:-

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥ ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ॥੨॥

*(ਅੰਗ ੯੫੮)*

ਵਾਹਿਗੁਰੂ ਦੇ ਭਾਂਣੇ ਵਿੱਚ ਰਹਿਣਾ ਤੇ ਉਸ ਪਾਸੋ ਕੇ ਵਲ ਸਵਾਸ ਸਵਾਸ ਦਾ ਸਿਮਰਨ ਕਰਨਾ ਹੀ ਮੰਗਣਾ, ਇੱਕ ਪੂਰਨ ਗੁਰਸਿੱਖ ਦੇ ਵੱਡੇ ਗੁਣ ਹਨ।

—0—

# ਤੀਨ ਦੇਵ ਪ੍ਰਤਖ ਤੋਰੇ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਉਨੀਵੀਂ ਸਦੀ ਦੇ ਇੱਕ ਕਵੀ ਰਸਕਿੰਨ ਬਾਂਡ ਦੀ ਅੰਗਰੇਜ਼ੀ ਭਾਸ਼ਾ ਵਿੱਚ ਇੱਕ ਛੋਟੀ ਕਵਿਤਾ ਹੈ :-

Tree Blessing
Grand mother often said :
" Blessed is the house upon whose walls
The shade of an old tree softly falls .
We have no tree near our cottage .
So, I planted one last spring .
It's six month old now ,
and growing fast
In six years time there'll be
A blessing .

ਦਾਸ ਨੇ ਇਸ ਕਵਿਤਾ ਦਾ ਉਲੱਥਾ ਪੰਜਾਬੀ ਵਿੱਚ ਇਓਂ ਕੀਤਾ ਹੈ :

ਰੁੱਖਾਂ ਦੀ ਕਿਰਪਾ
ਦਾਦੀ ਵਾਰ ਵਾਰ ਮੇਰੀ ਕਹਿੰਦੀ ਹੈ।
ਉੱਥੇ ਰੱਬ ਦੀ ਕਿਰਪਾ ਰਹਿੰਦੀ ਹੈ
ਘਰਾਂ ਜਿਹਨਾਂ ਦੀਆਂ ਕੰਧਾਂ ਤੇ ਰੁੱਖਾਂ ਦੀ ਛਾਂ ਰਹਿੰਦੀ ਹੈ ।

ਪਰ ਸਾਡੇ ਘਰ ਦੇ ਤਾਂ ਲਾਗੇ ਚਾਗੇ ,
ਕੋਈ ਭੀ ਬੂਟਾ ਹੈ ਨੀ ਸੀ
ਪਿਛਲੀ ਬਸੰਤ ਦੀ ਰੁੱਤੇ
ਇੱਥੇ ਮੈਂ ਇਕ ਬੂਟਾ ਲਾਇਆ ਸੀ ।
ਇਹਨੂੰ ਛੇ ਕੁ ਮਹੀਨੇ ਹੋਏ ਨੇ
ਇਹ ਤੇਜੀ ਨਾਂ ਵਧਦਾ ਫੁੱਲਦਾ ਹੈ
ਛੇ ਸਾਲਾਂ ਵਿੱਚ ਇਸ ਬੂਟੇ ਦੀ
ਸਾਡੇ ਘਰ 'ਤੇ ਭੀ ਕਿਰਪਾ ਹੋਵੇਗੀ ।

ਅਗਰ ਅਸੀਂ ਸਾਰੇ ਇੱਕ ਮਨੁੱਖ ਇੱਕ ਰੁੱਖ ਦਾ ਸਿਧਾਂਤ ਅਪਣਾ ਲਈਏ ਤੇ ਰੱਬ ਦੀ ਕਿਰਪਾ ਹੋਵੇਗੀ ਤਾਂ ਸਹੀ ਮਾਨਿਆਂ ਵਿੱਚ ਆਪਾਂ

ਧਰਤੀ ਦਿਨ ਮਨਾਵਾਂਗੇ । ਧਰਤੀ ਦਿਨ ਨੂੰ ਮੁੱਖ ਰੱਖਦੇ ਹੋਏ ਕਨੇਡਾ ਦਾ ਰੱਖਿਆ ਮੰਤਰੀ ਸਰਦਾਰ ਹਰਜੀਤ ਸਿੰਘ ਸੱਜਣ ਪੰਜਾਬ ਵਿੱਚ ਇੱਕ ਰੁੱਖ ਲਗਾ ਕੇ ਗਿਆ ਹੈ । ਰੁੱਖ ਧਰਤੀ ਦੇ ਗਹਿਣੇ ਹਨ । ਰੁੱਖਾਂ ਨੂੰ ਕੱਟਣਾ ਜਾਂ ਨਾ ਹੋਣਾ ਧਰਤੀ ਦਾ ਸੰਤਲਨ ਵਿਗਾੜਨਾ ਹੈ । ਇਸੇ ਕਾਰਨ ਕਰਕੇ ਧਰਤੀ ਤੇ ਹੜ ਸੁਨਾਮੀ ਲਹਿਰਾਂ ਭੁਚਾਲ ਅਤੇ ਸੋਕਾ ਆਦਿ ਹੁੰਦੇ ਹਨ । ਕਿਸੇ ਨੇ ਠੀਕ ਹੀ ਕਿਹਾ :-

ਪਿੰਡੀਂ ਵੱਸਣ ਦੇਵਤੇ , ਕਸਬੀਂ ਵਸਣ ਮਨੁੱਖ ।
ਉਥੇ ਵਸਣ ਭੂਤਨੇ ਜਿਥੇ ਕੋਈ ਨਾ ਹੋਵੇ ਰੁੱਖ ।

ਸਰ ਜਗਦੀਸ਼ ਚੰਦਰ ਬੋਸ ਭਾਰਤ ਦਾ ਇੱਕ ਵਗਿਆਨੀ ਹੋਇਆ । ਸਮਾ 1858 ਤੋਂ 1937 ਤੱਕ ਰਿਹਾ ਸੀ । ਇਹਨਾਂ ਨੇ ਖੋਜ ਕੀਤੀ ਕਿ ਰੁੱਖਾਂ ਵਿੱਚ ਜਾਨ ਹੁੰਦੀ ਹੈ । ਸੰਸਾਰ ਵਿੱਚ ਤਹਲਕਾ ਮੱਚ ਗਿਆ । ਇੱਕ ਨਵੀਂ ਵਿੱਦਿਆ ਬੌਟਨੀ ਸੁਰੂ ਹੋ ਗਈ । ਖੇਤੀਵਾੜੀ ਵਿਗਿਆਨਕ ਢੰਗਾਂ ਨਾਲ ਸੁਰੂ ਹੋ ਗਈ । ਹਰੀ ਕਰਾਂਤੀ ਆ ਗਈ ।

ਇਕੱਲੇ ਪੰਜਾਬ ਨੇ ਹੀ ਭਾਰਤੀ ਅੰਨ ਭੰਡਾਰ ਵਿੱਚ 60% ਦਾ ਯੋਗਦਾਨ ਪਾਇਆ । ਜੰਗਲਾਤ ਮਹਿਕਮੇ ਦਾ ਵਿਕਾਸ ਹੋਇਆ ।

ਭਾਰਤ ਵਿੱਚ ਬੋਸ ਰੀਸਰਚ ਇੰਸਟੀਚਿਊਟ ਸਥਾਪਤ ਹੋ ਗਿਆ ।

ਕੋਲਕਾਤਾ ਵਿੱਚ ਬੋਸ਼ ਵਿਗਿਆਨ ਮੰਦਰ ਭੀ ਬਣ ਗਿਆ ।

ਚੌਧਵੀਂ ਸਦੀ ਵਿੱਚ ਭਗਤ ਕਬੀਰ ਸਾਹਿਬ ਜੀ ਨੇ ਭੀ ਕਿਹਾ ਸੀ ਕਿ

ਰੁੱਖਾਂ ਵਿੱਚ ਜਾਨ ਹੁੰਦੀ ਹੈ । ਗੁਰੂ ਗਰੰਥ ਸਾਹਿਬ ਵਿੱਚ ਇਸ ਖੋਜ ਨੂੰ ਪੰਨਾ 479 ਤੇ ਸੰਭਾਲ ਕੇ ਰੱਖਿਆ ਗਿਆ ਹੈ :-

**ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥**
**ਜਿਸ ਪਾਹਨ ਕਉ ਪਤੀ ਤੋਰੈ ਸੋ ਪਾਹਨ ਨਿਰਜੀਉ ॥ ਰਹਾਉ ॥**
**ਭੂਲੀ ਮਾਲਿਨੀ ਹੈ ਇਉ ਸਤਿਗੁਰੁ ਜਾਗਤਾ ਹੈ ਦੇਉ ॥**
**ਬ੍ਰਹਮ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ॥**
**ਤੀਨ ਦੇਵ ਪਰਤੱਖ ਤੋਰੇ ਕਰੇ ਕਿਸਕੀ ਸੇਉ ॥**
**ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਛਾਤੀ ਪਾਉ ॥**
**ਜੇ ਇਹ ਮੂਰਤ ਸਾਚੀ ਹੈ ਤਉ ਗੜਨਹਾਰੇ ਖਾਉ ॥**
**ਭਾਤੁ ਪਹਿਤੁ ਅਰੁ ਲਾਪਸੀ ਕਰਕਰਾ ਕਾਸਾਰ ॥**
**ਭੋਗਨਹਾਰੇ ਭੋਗਿਆ ਇਸ ਮੂਰਤਿ ਕੇ ਮੁਖਿ ਛਾਰ ॥**
**ਮਾਲਿਨ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥**
**ਕਹੁ ਕਬੀਰ ਹਮ ਰਮ ਰਾਖੇ ਕਿਰਪਾ ਕਰਿ ਹਰ ਰਾਇ ॥ 419 ॥**

**ਭਗਤ ਕਬੀਰ ਸਹਿਬ ਨੇ ਕਿੰਨਾ ਸਾਫ ਕਿਹਾ ।**

**ਪੌਦਿਆਂ ਦੇ ਪੱਤੇ ਪੱਤੇ ਵਿੱਚ ਜਾਨ ਹੁੰਦੀ ਹੈ । ਪੱਤੇ** ਬ੍ਰਾਹਮ । ਟਾਹਣੀਆਂ ਵਿਸ਼ਨੂੰ ਅਤੇ ਫੁੱਲ ਸ਼ੰਕਰ ਭਗਵਾਨ ਹਨ । ਪਰ ਇਹ ਲੋਕ

ਅਸਲ ਜਾਨਦਾਰ ਦੇਵਰਿਆਂ ਨੂੰ ਤੋੜ ਕੇ ਬੇਜਾਨ ਪੱਥਰਾਂ ਨੂੰ ਪੂਜੀ ਜਾਂਦੇ ਹਨ । ਦੇਖੋ ! ਪੱਥਰ ਦੀ ਮੂਰਤੀ ਬਣਾਉਣ ਲਈ ਕਾਰੀਗਰ ਜਦੋਂ ਛੈਣੀ ਆਦਿ ਨਾਲ ਮੂਰਤੀ ਦਾ ਨੱਕ ਮੂੰਹ ਦੀ ਘਾੜਤ ਘੜਦਾ ਹੈ ਤਾਂ ਉਹ ਕਾਰੀਗਰ ਮੂਰਤੀ ਦੀ ਛਾਤੀ ਉਪਰ ਪੈਰ ਰਖਦਾ ਹੈ । ਜੇ ਇਹ ਮੂਰਤੀ ਵਿੱਚ ਸਚਮੁੱਚ ਭਗਵਾਨ ਹੁੰਦਾ ਤਾਂ ਪਹਿਲਾਂ ਮੂਰਤੀ ਘਾੜੇ ਨੂੰ ਹੀ ਖਾ ਜਾਂਦਾ । ਇਹ ਤਾਂ ਬਿਪਰਾਂ ਨੇ ਆਪਣੇ ਖਾਣ ਪੀਣ ਦੇ ਢਕਵੰਜ ਬਣਾਏ ਹਨ । ਇਹ ਜੋ ਲੋਕ ਮੂਰਤੀ ਲਈ ਖਾਣ ਪੀਣ ਲਈ ਭਾਂਤ ਭਾਂਤ ਦੇ ਪਕਵਾਨ ਲਿਆਉਂਦੇ ਹਨ । ਇਹ ਸਭ ਬਿਪਰਾਂ ਦੇ ਪੇਟੇ ਪੈਂਦਾਂ ਹੈ । ਇਸ ਮੂਰਤੀ ਦੇ ਮੂੰਹ ਤਾਂ ਲੋਕਾਂ ਦੀ ਆਵਾਜਾਈ ਦੀ ਚਰਨਧੂੜ ਹੀ ਪੈਂਦੀ ਹੈ। ਕਬੀਰ ਸਾਹਿਬ ਫੁਰਮਾਉਂਦੇ ਹਨ ਕਿ ਬਿਪਰ ਲੋਕਾਂ ਨੂੰ ਭਰਮ ਵਿੱਚ ਪਾ ਸਕਦਾ ਪਰ ਸਾਨੂੰ ਭਰਮਾ ਨਹੀਂ ਸਕਦਾ । ਅਸੀਂ ਭਗਵਾਨ ਨੂੰ ਜਾਣ ਲਿਆ ਹੈ ਇਸ ਲਈ ਸਾਡੇ ਤੇ ਰੱਬ ਦੀ ਕਿਰਪਾ ਹੈ । ਸੌੜੀ ਬਿਪਰਵਾਦੀ ਸੋਚ ਕਰਕੇ ਵਿਗਿਆਨਕਾਂ ਦੇ ਧਿਆਨ ਵਿੱਚ ਆਇਆ ਹੀ ਨਹੀਂ । ਕਾਰਨ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੈ । ਭਾਸ਼ਾ ਗੁਰਮੁੱਖੀ ਹੈ । ਸ਼ਬਦ ਦਲਿਤ ਭਗਤ ਦਾ ਹੈ । ਬਿਪਰਵਾਦੀਆਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਸੰਪਰਦਾਇਕ ਹਨ । ਗੁਰਮੁੱਖੀ ਕੋਈ ਭਾਸ਼ਾ ਹੀ ਨਹੀਂ । ਦਲਿਤਾਂ ਨੂੰ ਗਿਆਨ ਨਹੀ ਹੋ ਸਕਦਾ । ਇਸ ਲਈ ਇਹ ਸ਼ਬਦ ਅਣਗੌਲ਼ਿਆ ਹੀ ਰਿਹਾ । ਸਚ ਤਾਂ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਗਿਆਨ ਦਾ ਭੰਡਾਰ ਹਨ । ਸੰਪਦਿਦਿਕਤਾ ਲੇਸ ਮਾਤਰ ਭੀ ਨਹੀ । ਧਰਤੀ ਦੇ ਸਾਰੇ ਲੋਕਾਂ ਦੇ ਭਲੇ ਵਾਸਤੇ ਰਚਿਆ ਗਿਆ ਹੈ । ਭਾਰਤੀ ਭਾਸ਼ਾ ਵਿੱਚ ਹੈ ।

**ਭਾਰਤ ਵਰਸ਼ ਦੇ ਸਾਰੇ ਸਕੂਲਾਂ ਵਿੱਚ ਗੁਰੂ ਗਰੰਥ ਜੀ ਦੀ ਪੜ੍ਹਾਈ ਲਾਜ਼ਮੀ ਵਿਸ਼ੇ ਦੇ ਤੌਰ ਤੇ ਹੋਣੀ ਚਾਹੀਦੀ ਹੈ । ਚੀਨ, ਜਪਾਨ, ਫਰਾਂਸ, ਰੂਸ, ਜਰਮਨੀ ਆਦਿ ਦੇਸਾਂ ਨੇ ਆਪੋ ਆਪਣੀਆਂ ਭਾਸ਼ਾਵਾਂ ਵਿਚ ਹੈਰਾਨੀਜਨਕ ਤਰੱਕੀ ਕੀਤੀ ਹੈ । ਅੰਗਰੇਜੀ ਦੇ ਘੋਟੇ ਸਾਡੇ ਬੱਚਿਆਂ ਨੂੰ ਤਸੀਹੇ ਦੇਣ ਦੇ ਸਮਾਨ ਹੈ ।**

**ਪੰਜਾਬ ਐਗਰੀਕਲਚਰ ਯੂਨੀਵਰਸਿਟੀ ਵਿੱਚ ਅਗਰ ਡਿਗਰੀ ਪੱਧਰ ਦੀ ਵਿਦਿਆ ਪੰਜਾਬੀ ਅਤੇ ਗੁਰਮੁੱਖੀ ਲਿਪੀ ਵਿੱਚ ਹੋਵੇ ਤਾਂ ਪੰਜਾਬੀ ਵਿਦਵਾਨ ਅਤੇ ਜਵਾਨ ਦੁਨੀਆ** ਦੇ ਵਧੀਆ ਮਨੁੱਖਾਂ ਵਿੱਚ ਬਹੁਤ ਛੇਤੀ ਆ ਜਾਣਗੇ । ਪੰਜਬ ਐਗਰੀਕਲਚਰ ਯੂਨੀਵਰਸਿਟੀ ਵਿੱਚ ਭਗਤ ਕਬੀਰ ਸਾਹਿਬ ਜੀ ਦੇ ਨਾਮ ਤੇ ਕੁਝ ਨਾ ਕੁਝ ਪਰਦਰਸ਼ਨ ਲਾਈਕ ਜਰੂਰੀ ਹੋਣਾ ਚਾਹੀਦਾ ਹੈ

----0----

# ਭਰੋਸਾ

*ਬਲਬੀਰ ਸਿੰਘ ਬੇਲੀ*
*7696357646*

"ਕੀ ਗੱਲ ਏ ਬਾਬਾ ਜੀ, ਤੁਸੀਂ ਅਨੀਤਾ ਸ਼ਰਮਾ ਦੇ ਬਿਊਟੀ ਪਾਰਲਰ ਦਾ ਮਹੂਰਤ ਕਰਨ ਤੋਂ ਨਾਂਹ ਕਰ ਦਿੱਤੀ ਏ"? ਰਾਜਬੀਰ ਕੌਰ ਨੇ ਗ੍ਰੰਥੀ ਸਿੰਘ ਨੂੰ ਸਵਾਲ ਕਰਦਿਆਂ ਨਾਲ ਹੀ ਕਹਿਣਾ ਸ਼ੁਰੂ ਕਰ ਦਿੱਤਾ, "ਮੈਂ ਅਨੀਤਾ ਨੂੰ ਹਾਂ ਕਰ ਆਈ ਹਾਂ, ਮੈਂ ਉਸ ਨੂੰ ਕਹਿ ਦਿੱਤਾ ਏ ਤੁਸੀਂ ਮਹੂਰਤ ਦੀ ਤਿਆਰੀ ਕਰੋ, ਬਾਬਾ ਜੀ ਆਪਣੇ ਘਰ ਦੇ ਹੀ ਬੰਦੇ ਹਨ, ਉਨ੍ਹਾਂ ਸਾਨੂੰ ਨਾਂਹ ਨਹੀਂ ਕਰਨੀ।"

"ਪਰ ਮੇਰੇ ਵਲੋਂ ਸਿੱਧੀ ਨਾਂਹ ਆ।" ਗ੍ਰੰਥੀ ਸਿੰਘ ਨੇ ਜੁਆਬ ਦਿੱਤਾ।

"ਕਿਉਂ....?" ਉਹ ਕਿਸੇ ਹੋਰ ਮਤ ਨਾਲ ਸੰਬੰਧ ਰੱਖਦੇ ਨੇ ਇਸ ਲਈ?" ਵਾਹ... ਬਾਬਾ ਜੀ ਵਾਹ ਤੁਸੀਂ ਤਾਂ ਲੋਕਾਂ ਨੂੰ ਸਰਬ-ਸਾਂਝੀਵਾਲਤਾ ਦਾ ਸਬਕ ਸਿਖਾਉਣਾ ਏ, ਪਰ ਤੁਸੀਂ ਹੀ ਵੰਡੀਆਂ ਪਾਈ ਜਾਂਦੇ ਹੋ।" ਰਾਜਬੀਰ ਇਕੋ ਸਾਹੇ ਬੋਲਦੀ ਗਈ," ਕੀ ਤੁਸੀਂ ਕੇਵਲ ਸਿੱਖਾਂ ਦੇ ਘਰਾਂ 'ਚ ਹੀ ਪਾਠ ਕਰਦੇ ਹੋ? ਕੀ ਗੁਰੂ ਗ੍ਰੰਥ ਸਾਹਿਬ ਸਾਰਿਆਂ ਦਾ ਸਾਂਝਾ ਨਹੀਂ ਹੈ?"

"ਬੀਬੀ, ਜ਼ਿਆਦਾ ਜੋਸ਼ ਵਿੱਚ ਨਾ ਆ, ਜ਼ਰਾ ਧੀਰਜ ਨਾਲ ਗੱਲ ਸੁਣ, ਸਾਨੂੰ ਇਹ ਯਾਦ ਹੈ ਕਿ,

**"ਸਭੇ ਸਾਂਝੀਵਾਲ ਸਦਾਇਨਿ**
**ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।" (੯੭)**

ਗੁਰਦੁਆਰਿਆਂ ਦੇ ਚਾਰੇ ਦਰਵਾਜ਼ੇ ਇਸੇ ਲਈ ਖੁੱਲੇ ਹਨ ਕਿ ਇਥੇ ਹਿੰਦੂ, ਈਸਾਈ, ਮੁਸਲਮਾਨ ਤੇ ਹਰ ਰੰਗ ਨਸਲ ਅਤੇ ਜਾਤ ਵਾਲੇ ਆ ਸਕਦੇ ਹਨ। ਜੇ ਕੋਈ ਅਨਮਤ ਨਾਲ ਸੰਬੰਧਿਤ ਵਿਅਕਤੀ ਗੁਰਬਾਣੀ ਵਿੱਚ ਸ਼ਰਧਾ ਰੱਖਦੇ ਹਨ ਤਾਂ ਅਸੀਂ ਉਨ੍ਹਾਂ ਦੇ ਘਰਾਂ ਵਿੱਚ ਬਾਣੀ ਦਾ ਪਾਠ, ਕੀਰਤਨ ਅਤੇ ਕਥਾ ਕਰ ਸਕਦੇ ਹਾਂ।" ਗ੍ਰੰਥੀ ਸਿੰਘ ਨੇ ਦੱਸਿਆ।

"ਤਾਂ ਫਿਰ ਬਿਊਟੀ ਪਾਰਲਰ ਦਾ ਮਹੂਰਤ ਕਰਨ ਤੋਂ ਇਨਕਾਰ ਕਿਉਂ...? ਰਾਜਬੀਰ ਕੌਰ ਨੇ ਵਿਅੰਗ ਕੱਸਿਆ"।

"ਜਿਥੇ ਗੁਰਬਾਣੀ ਦੇ ਉਪਦੇਸ਼ਾਂ ਅਤੇ ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਦੀ ਗੱਲ ਆਉਂਦੀ ਹੈ, ਉਥੇ ਅਸੀਂ ਕਿਸੇ ਵੀ ਕਿਸਮ ਦਾ ਕੋਈ ਸਮਝੌਤਾ ਨਹੀਂ ਕਰ ਸਕਦੇ।" ਗ੍ਰੰਥੀ ਸਿੰਘ ਨੇ ਜੁਆਬ ਦਿੱਤਾ। "ਉਹ ਕਿਵੇ ...?" ਰਾਜਬੀਰ ਕੌਰ ਨੇ ਸੁਆਲ ਕੀਤਾ।

ਗੁਰਬਾਣੀ ਦਾ ਫੁਰਮਾਨ ਹੈ:-

**"ਜਿਤੁ ਪੀਤੈ ਮਤਿ ਦੂਰਿ ਹੋਇ,**
**ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ,**
**ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥**

***(ਸਲੋਕ ਮ: ੩, ਅੰਗ ੫੫)***

ਤੇ ਰਹਿਤਨਾਮਿਆਂ ਵਿੱਚ ਲਿਖਿਆ ਏ:-

*"ਕੁੱਠਾ, ਹੁੱਕਾ, ਚਰਸ, ਤਮਾਕੂ॥*
*ਗਾਂਜਾ, ਟੋਪੀ, ਤਾੜੀ ਖਾਕੂ॥*
*ਇਨ ਕੀ ਓਰ ਨ ਕਬਹੁ ਦੇਖੈ॥*
*ਰਹਿਵੰਤ ਜੋ ਸਿੰਘ ਬਿਸੇਖੈ॥*

ਫਿਰ ਸਿੱਖ ਰਹਿਤ ਮਰਯਾਦਾ ਵਿੱਚ "ਤਮਾਕੂ" ਨੂੰ ਬੱਜਰ ਕੁਰਹਿਤ ਕਰਾਰ ਦਿੱਤਾ ਹੋਵੇ ਤੇ ਸਿੱਖ ਨੂੰ ਪਰਸ਼ਾਦੇ ਦਾ ਅਮਲ ਰੱਖਣ ਦਾ ਹੁਕਮ ਹੋਵੇ, ਤੇ ਅਸੀਂ ਗੁਰਬਾਣੀ ਅਤੇ ਰਹਿਤ ਮਰਯਾਦਾ ਦੇ ਫੁਰਮਾਨ ਨੂੰ ਭੁੱਲ ਕੇ, ਮਿਤਰਤਾ ਦੀ ਖਾਤਿਰ ਸ਼ਰਾਬ ਵਾਲੇ ਠੇਕਿਆਂ ਅਤੇ ਤੰਮਾਕੂ ਵਾਲੇ

*ਬਾਕੀ ਸਫਾ 39 'ਤੇ*

# ਬੱਚੇ ਮਾਤਾ ਪਿਤਾ ਦਾ ਕਹਿਣਾ ਕਿਉਂ ਨਹੀਂ ਮੰਨਦੇ ਹਨ?

## ਅਸੀਂ ਆਪਣੇ ਬੱਚਿਆਂ ਨਾਲ ਗੱਲਬਾਤ ਕਰਨ ਦਾ ਤਰੀਕਾ ਕਿਸ ਤਰ੍ਹਾਂ ਸੁਧਾਰ ਸਕਦੇ ਹਾਂ ।

*ਡਾ. ਸਰਬਜੀਤ ਸਿੰਘ, ਮੁੰਬਈ*
*Email-sarbjitsingh@yahoo.com*

ਮਨੁੱਖ ਇਕ ਸਮਾਜਕ ਪ੍ਰਾਣੀ ਹੈ, ਜਿਸ ਕਰਕੇ ਉਹ ਸਮਾਜ ਤੇ ਪਰਿਵਾਰ ਵਿਚ ਇੱਕਠਾ ਰਹਿੰਦਾ ਹੈ। ਪਰਿਵਾਰਕ ਜੀਵਨ ਵਿਚ ਸੁਖ ਤੇ ਸ਼ਾਂਤੀ ਤਾਂ ਹੀ ਆ ਸਕਦੀ ਹੈ ਜੇਕਰ ਸਾਰਾ ਪਰਿਵਾਰ ਆਪਸੀ ਸਾਂਝ ਤੇ ਤਾਲਮੇਲ ਨਾਲ ਰਹਿ ਰਿਹਾ ਹੋਵੇ। ਇਸ ਲਈ ਜਰੂਰੀ ਹੈ ਕਿ ਮਾਤਾ ਪਿਤਾ ਤੇ ਬੱਚੇ ਆਪਸ ਵਿਚ ਠੀਕ ਤਰ੍ਹਾਂ ਗੱਲਬਾਤ ਕਰਨ ਤੇ ਆਪਸ ਵਿਚ ਇਕ ਦੂਜੇ ਨਾਲ ਪ੍ਰੇਮ ਤੇ ਸਤਿਕਾਰ ਵਾਲਾ ਵਰਤਾਉ ਕਰਨ। ਮਾਤਾ ਪਿਤਾ ਦਾ ਠੀਕ ਤਰ੍ਹਾਂ ਗਲਬਾਤ ਕਰਨ ਨਾਲ ਬੱਚਿਆਂ ਦੇ ਵਿਕਾਸ ਉੱਪਰ ਬਹੁਤ ਡੂੰਘਾ ਅਸਰ ਪੈਂਦਾ ਹੈ। ਮਾਤਾ ਪਿਤਾ ਬੱਚਿਆਂ ਲਈ ਇਕ ਰੋਲ ਮਾਡਲ ਦਾ ਕੰਮ ਕਰਕੇ ਉਨ੍ਹਾਂ ਨੂੰ ਸਫਲ ਜੀਵਨ ਬਤੀਤ ਕਰਨ ਵਿਚ ਸਹਾਇਤਾ ਕਰ ਸਕਦੇ ਹਨ।

**ਸਚੁ ਵਾਪਾਰੁ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥ ਏਕਾ ਟੇਕ ਰਖਹੁ ਮਨ ਮਾਹਿ ॥ ਨਾਨਕ ਬਹੁਰਿ ਨ ਆਵਹਿ ਜਾਹਿ ॥6॥ (293)**

ਹੇਠ ਲਿਖੇ ਬਹੁਤ ਸਾਰੇ ਤਰੀਕੇ ਹਨ ਜਿਨ੍ਹਾਂ ਨਾਲ ਮਾਤਾ ਪਿਤਾ ਆਪਣੇ ਬੱਚਿਆਂ ਨਾਲ ਗੱਲਬਾਤ ਕਰਨ ਦਾ ਤਰੀਕਾ ਸੁਧਾਰ ਸਕਦੇ ਹਨ:

ਬੱਚੇ ਨੂੰ ਨਾਂ ਲੈ ਕੇ ਬੁਲਾਉਂਣਾ: ਜਿਸ ਤਰ੍ਹਾਂ ਸਾਨੂੰ ਆਪਣਾ ਨਾਂ ਸੁਣਨਾ ਚੰਗਾ ਲਗਦਾ ਹੈ, ਇਸੇ ਤਰ੍ਹਾਂ ਬੱਚਿਆਂ ਨੂੰ ਵੀ ਆਪਣਾ ਨਾਂ ਸੁਣਨਾ ਬਹੁਤ ਚੰਗਾ ਲਗਦਾ ਹੈ। ਨਾਂ ਲੈਣ ਨਾਲ ਬੱਚੇ ਦਾ ਧਿਆਨ ਸਾਡੇ ਵੱਲ ਖਿਚਿਆ ਜਾਂਦਾ ਹੈ, ਜਿਸ ਨਾਲ ਅਸੀਂ ਆਪਣੀ ਗੱਲ, ਬੱਚੇ ਨੂੰ ਚੰਗੀ ਤਰ੍ਹਾਂ ਸਮਝਾਂ ਸਕਦੇ ਹਾਂ। ਛੋਟੇ ਬੱਚੇ ਇਕ ਸਮੇਂ, ਇਕ ਗੱਲ ਤੇ ਹੀ ਧਿਆਨ ਦੇ ਸਕਦੇ ਹਨ। ਇਸ ਲਈ ਬੱਚੇ ਦਾ ਨਾਂ ਲੈਂਣ ਨਾਲ ਬੱਚੇ ਦਾ ਧਿਆਨ ਸਾਡੇ ਵੱਲ ਆਪਣੇ ਆਪ ਖਿਚਿਆ ਜਾਂਦਾ ਹੈ, ਜੋ ਕਿ ਸਬੰਧ ਬਣਾਉਂਣ ਵਿਚ ਬਹੁਤ ਸਹਾਈ ਹੁੰਦਾ ਹੈ। ਬੱਚਿਆਂ ਨਾਲ ਆਪਣੇ ਦੋਸਤਾਂ ਦੀ ਤਰ੍ਹਾਂ ਸਬੰਧ ਬਣਾਣੇ ਹਨ।

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥ ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥3॥ (671)**

ਨਹੀਂ ਦੀ ਥਾਂ, ਹਾਂ ਵਾਲੀ ਭਾਸ਼ਾ ਵਰਤਣੀ: ਕਈ ਮਾਤਾ ਪਿਤਾ ਆਪਣੇ ਬੱਚਿਆਂ ਨੂੰ ਕਹਿੰਦੇ ਰਹਿੰਦੇ ਹਨ, ਕਿ ਇਹ ਨਹੀਂ ਕਰਨਾ, ਉਹ ਨਹੀਂ ਕਰਨਾ, ਇਸ ਤਰ੍ਹਾਂ ਨਹੀਂ ਕਰਨਾ, ਇਹ ਕਿਉਂ ਕੀਤਾ। ਅਜੇਹੇ ਨਿਰਾਰਥਕ ਸ਼ਬਦਾ ਕਰਕੇ ਬੱਚਾ ਸੋਚਦਾ ਹੈ ਕਿ ਉਸ ਨੂੰ ਧਮਕਾਇਆ ਜਾ ਰਿਹਾ ਹੈ, ਉਸ ਤੇ ਹਮਲਾ ਕੀਤਾ ਜਾ ਰਿਹਾ ਹੈ, ਉਸ ਦੇ ਸਵੈਭਿਮਾਨ ਤੇ ਚੋਟ ਮਾਰੀ ਜਾ ਰਹੀ ਹੈ। ਬੱਚਾ ਇਸ ਦਾ ਕਾਰਨ ਨਹੀਂ ਸਮਝ ਸਕਦਾ, ਜਿਸ ਕਰਕੇ ਬੱਚਾ ਸੁਣਨਾ ਬੰਦ ਕਰ ਦਿੰਦਾ ਹੈ। ਅਜੇਹੀ ਭਾਸ਼ਾ ਵਰਤਣ ਦੀ ਥਾਂ ਬੱਚੇ ਨੂੰ ਪੁਛੋ ਕਿ ਬੇਟਾ ਤੂੰ ਕੀ ਕਰਨਾ ਚਾਹੁੰਦਾ ਹੈ, ਕਿਸ ਤਰ੍ਹਾਂ ਕਰਨਾ ਚਾਹੁੰਦਾ ਹੈ। ਇਸ ਵਾਸਤੇ ਸੋਚ ਵਿਚਾਰ ਤੇ ਅਭਿਆਸ ਦੀ ਲੋੜ ਹੈ। ਬੱਚੇ ਨੂੰ ਸ਼ਰਮਿੰਦਾ ਕਰਨਾ, ਗਾਲਾਂ ਕੱਢਣੀਆਂ ਤੇ ਡਾਂਟਣ ਨਾਲ ਕੋਈ ਲਾਭ ਨਹੀਂ ਹੋਣਾ ਹੈ, ਬਲਕਿ ਅਜੇਹਾ ਕਰਨ ਨਾਲ ਬੱਚੇ ਦਾ ਮਨੋਬਲ ਘਟਦਾ ਹੈ। ਅਜੇਹੇ ਹਾਲਾਤ ਵਿਚ ਬੱਚਾ ਗਲਬਾਤ ਕਰਨੀ ਬੰਦ ਕਰ ਦਿੰਦਾ ਹੈ। ਸਾਰਥਕ ਸ਼ਬਦਾ ਨਾਲ ਬੱਚੇ ਦਾ ਮਨੋਬਲ ਵਧਦਾ ਹੈ, ਬੱਚਾ ਹਿੰਮਤੀ ਬਣਦਾ ਹੈ, ਖੁਸ਼ ਰਹਿੰਦਾ ਹੈ, ਕਹਿਣਾ ਮੰਨਦਾ ਹੈ ਤੇ ਵੱਡਿਆਂ ਦੀ ਇਜ਼ਤ ਕਰਨੀ ਵੀ ਸਿਖ ਜਾਂਦਾ ਹੈ।

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥ ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥21॥ (433)**

ਬੱਚਿਆਂ ਨਾਲ ਅੱਖਾਂ ਨਾਲ ਅੱਖਾਂ ਮਿਲਾ ਕੇ ਸਾਂਝ ਪੈਦਾ ਕਰਨੀ: ਕਈ ਵਾਰੀ ਜਦੋਂ ਬੱਚਾ ਆਪਣੇ ਕਿਸੇ ਹੋਰ ਕੰਮ ਵਿਚ ਰੁਝਾ ਹੁੰਦਾ ਹੈ ਤਾਂ ਮਾਤਾ ਪਿਤਾ ਬੱਚੇ ਨਾਲ ਗੱਲਾਂ ਕਰਨ ਲਗ ਪੈਂਦੇ ਹਨ ਜਾਂ ਉਸ ਨੂੰ ਕੁਝ ਕਹਿਣ ਲਗ ਪੈਂਦੇ ਹਨ। ਅਜੇਹੀ ਸਥਿਤੀ ਵਿਚ ਜਾਂ ਤਾਂ ਬੱਚੇ ਦਾ ਧਿਆਨ ਹੀ ਨਹੀਂ ਹੁੰਦਾ ਹੈ ਤੇ ਜਾਂ ਬੱਚਾ ਉਸ ਵੱਲ ਆਪਣੀ ਤਵੱਜੋ ਨਹੀਂ ਦਿੰਦਾ। ਅਜੇਹੀ ਸਥਿਤੀ ਵਿਚ ਬੱਚੇ ਦਾ ਧਿਆਨ ਆਪਣੇ ਵੱਲ ਕੇਂਦਰਿਤ ਕਰਨਾ ਬਹੁਤ ਜਰੂਰੀ ਹੈ। ਬੱਚੇ ਨਾਲ ਅੱਖਾਂ ਨਾਲ ਅੱਖਾਂ ਮਿਲਾ ਕੇ ਸਾਂਝ ਪੈਦਾ ਕਰਨੀ ਬਹੁਤ ਸਹਾਇਕ ਹੁੰਦੀ ਹੈ। ਆਪ ਨੀਵੇਂ ਹੋ ਕੇ ਜਾਂ ਬੱਚੇ ਨੂੰ ਮੇਜ ਤੇ ਬਿਠਾ ਕੇ ਇਕੋ ਜਿਹੀ ਉਚਾਈ ਤੇ ਹੋ ਕੇ ਗੱਲਬਾਤ ਕਰਨੀ ਚਾਹੀਦੀ ਹੈ। ਬੱਚੇ ਲਈ ਆਪਣਾ ਉਚੇਚਾ ਸਮਾਂ ਕੱਢਣਾ ਚਾਹੀਦਾ ਹੈ ਤੇ ਉਸ ਦੀ ਗੱਲ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਬੱਚਾ ਚੰਗੀਆਂ ਆਦਤਾਂ ਸਿਖਦਾ ਹੈ।

ਉੱਚੀ ਆਵਾਜ਼ ਵਿਚ ਨਹੀਂ ਬੋਲਣਾ: ਜੇਕਰ ਬੱਚਾ ਉੱਚੀ ਆਵਾਜ਼ ਵਿਚ ਗੁਸੇ ਨਾਲ ਜਾਂ ਨਾਰਾਜਗੀ ਕਰਕੇ ਬੋਲ ਰਿਹਾ ਹੋਵੇ ਤਾਂ ਮਾਤਾ ਪਿਤਾ ਨੂੰ ਠਰੰਮੇ ਨਾਲ ਕੰਮ ਲੈਂਣਾਂ ਚਾਹੀਦਾ ਹੈ ਤੇ ਉੱਚੀ ਆਵਾਜ਼ ਵਿਚ ਨਹੀਂ ਬੋਲਣ ਚਾਹੀਦਾ। ਖਤਰੇ ਦੀ ਸਥਿਤੀ ਸਮੇਂ ਉੱਚੀ ਆਵਾਜ਼ ਵਿਚ ਕਹਿਣ ਲਈ ਕੋਈ ਹਰਜ਼ ਨਹੀਂ, ਪਰੰਤੂ ਰੋਜ਼ ਦੀ ਆਦਤ ਠੀਕ ਨਹੀਂ। ਇਸ ਨੂੰ ਬੱਚਾ ਚਿਤਾਵਨੀ ਦੀ ਤਰ੍ਹਾਂ ਸਮਝੇਗਾ ਤੇ ਅੱਗੇ ਤੋਂ ਧਿਆਨ ਰੱਖੇਗਾ ਕਿ ਦੁਬਾਰਾ ਨਾ ਹੋਵੇ। ਅਜੇਹੀ ਸਥਿਤੀ ਵਿਚ ਬੱਚੇ ਕੋਲ ਜਾ ਕੇ ਉਸ ਨੂੰ ਠੀਕ ਤਰ੍ਹਾਂ ਪਿਆਰ ਨਾਲ ਸਮਝਾਂਣਾ ਹੈ ਤਾਂ ਜੋ ਅੱਗੇ ਤੋਂ ਸੁਚੇਤ ਰਹੇ।

**ਗੰਢੁ ਪਰੀਤੀ ਮਿਠੇ ਬੋਲ ॥ (143)**

ਸਿਧਾ ਮਨਾਹ ਕਰਨ ਦੀ ਬਜਾਏ, ਹੋਰ ਯੋਗ ਤਰੀਕਾ ਵਰਤੋ ਤੇ ਸੁਝਾਅ ਦੱਸੋ: ਕਈ ਵਾਰੀ ਜਦੋਂ ਕਿ ਬੱਚਾ ਆਪਣੀ ਮਨ ਮਰਜੀ ਕਰਨਾ ਚਾਹੁੰਦਾ ਹੈ, ਪਰੰਤੂ ਮਾਤਾ ਪਿਤਾ ਨੂੰ ਉਹ ਠੀਕ ਨਹੀਂ ਲਗਦੀ। ਅਜੇਹੀ ਸਥਿਤੀ ਵਿਚ ਬੱਚੇ ਨੂੰ ਸਮਝਾਂਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਤੇ ਜੇਕਰ ਬੱਚਾ ਨਾ ਮੰਨੇ ਤਾਂ ਸਿਧੀ ਨਾ ਕਰਨ ਦੀ ਬਜਾਏ, ਲੋੜੀ ਹੋਰ ਯੋਗ ਤਰੀਕਾ ਦੱਸਣਾ ਚਾਹੀਦਾ ਹੈ। ਲਾਭ ਤੇ ਨੁਕਸਾਨ ਸਮਝਾਂਣੇ ਚਾਹੀਦੇ ਹਨ। ਉਦਾਹਰਣ ਦੇ ਤੌਰ ਤੇ, ਜੇਕਰ ਕਪੜੇ ਪਾ ਲਏਗਾ ਤਾਂ ਡੈਡੀ ਤੈਨੂੰ ਬਾਹਰ ਘੁਮਾਣ ਵਾਸਤੇ ਲੈ ਕੇ ਜਾਣਗੇ, ਸਕੂਲ ਦਾ ਕੰਮ ਕਰ ਲਵੇਗਾ ਤਾਂ ਟੀ.ਵੀ. ਵੇਖ ਸਕਦਾ ਹੈ, ਕਿਹੜੀ ਕਿਤਾਬ ਚੰਗੀ ਲਗਦੀ ਹੈ, ਸਕੂਲ ਵਾਸਤੇ ਤਿਆਰ ਹੋਣ ਤੋਂ ਬਾਅਦ ਖਿਲੌਣਿਆਂ ਨਾਲ ਖੇਡ ਸਕਦਾ ਹੈ, ਆਦਿ। ਮਾਤਾ ਪਿਤਾ ਨੂੰ ਆਪਣੇ ਕੰਮਾਂ ਕਾਜਾਂ ਵਿਚ ਸਹਾਇਤਾ ਕਰਨ ਲਈ ਬੱਚਿਆਂ ਨੂੰ ਨਾਲ ਲਾਉਂਣਾ ਚਾਹੀਦਾ ਹੈ। ਮਾਤਾ ਪਿਤਾ ਦੇ ਅੰਦਰ ਸਬਰ ਸੰਤੋਖ ਹੋਣਾ ਚਾਹੀਦਾ ਹੈ ਤਾਂ ਜੋ ਆਪਣੇ ਬੱਚਿਆਂ ਨੂੰ ਧਿਆਨ ਨਾਲ ਸਮਝ ਸਕਣ ਤੇ ਲੋੜ ਅਨੁਸਾਰ ਸਿਖਿਆ ਦੇ ਸਕਣ।

**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥ ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥116॥ (1384)**

ਸਮਝਾਉਣ ਦਾ ਤਰੀਕਾ ਛੋਟਾ ਤੇ ਸਪੱਸ਼ਟ: ਛੋਟੇ ਬੱਚਿਆਂ ਦੀ ਬੁਧੀ ਦਾ ਵਿਕਾਸ ਪੂਰਾ ਨਹੀਂ ਹੋਇਆ ਹੁੰਦਾ ਹੈ। ਉਨ੍ਹਾਂ ਨੂੰ ਬਹੁਤ ਸਾਰੀਆਂ ਹਦਾਇਤਾਂ ਇਕੋ ਵਾਰੀ ਦੇਣ ਨਾਲ ਸਮਝ ਨਹੀਂ ਆਂਉਂਦੀਆਂ ਹਨ। ਸਿਖਿਆਵਾਂ ਛੋਟੀਆਂ ਤੇ ਸਮੇਂ ਦੇ ਵਕਫੇ ਨਾਲ ਦੇਣੀਆਂ ਚਾਹੀਦੀਆਂ ਹਨ। ਸਾਰੇ ਮਾਤਾ ਪਿਤਾ ਆਪਣਿਆਂ ਬੱਚਿਆਂ ਨੂੰ ਸੁਧਾਰਨਾਂ ਚਾਹੁੰਦੇ ਹਨ, ਪਰੰਤੂ ਇਹ ਸਭ ਕੁਝ ਬੱਚਿਆਂ ਦੀ ਉਮਰ ਤੇ ਸਤੱਰ ਵੇਖ ਕੇ ਕਰਨਾ ਚਾਹੀਦੀ ਹੈ। ਇਹ ਵੀ ਧਿਆਨ ਵਿਚ ਰੱਖਣਾ ਚਾਹੀਦਾ ਹੈ, ਕਿ ਬੱਚਾ ਕਿਨਾਂ ਕੁ ਧਿਆਨ ਨਾਲ ਸੁਣ ਰਿਹਾ ਹੈ। ਗੁਰੂ ਦੀ ਮਤ ਸੁਣਨ ਨਾਲ ਤੇ ਜੀਵਨ ਵਿਚ ਅਪਨਾਣ ਨਾਲ ਮਨੁੱਖਾ ਜੀਵਨ ਸਫਲ ਹੋ ਸਕਦਾ ਹੈ। ਇਸ ਲਈ ਹਮੇਸ਼ਾਂ ਧਿਆਨ ਵਿਚ ਰੱਖਣਾ ਹੈ, ਕਿ ਮਾਤਾ ਪਿਤਾ ਦੁਆਰਾ ਗੁਰੂ ਦੀ ਲਈ ਹੋਈ ਮਤ, ਬੱਚਿਆਂ ਤਕ ਪਹੁੰਚ ਰਹੀ ਹੈ ਕਿ ਨਹੀਂ। ਜੇਕਰ ਅਜੇਹਾ ਨਹੀਂ ਹੋ ਰਿਹਾ ਹੈ ਤਾਂ ਉਸ ਦੇ ਕਾਰਣ ਤੇ ਹਲ ਲੱਭਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ (2)**

ਬੱਚਿਆਂ ਨੂੰ ਪ੍ਰੇਸ਼ਾਨ ਕਰਨਾ ਤੇ ਨਿੰਦਣਾ ਨਹੀਂ: ਇਹ ਬਹੁਤ ਜਰੂਰੀ ਹੈ ਕਿ ਬੱਚਿਆਂ ਦੇ ਚੰਗੇ ਕੰਮਾਂ ਦੀ ਸ਼ਲਾਘਾ ਕੀਤੀ ਜਾਵੇ। ਚੰਗੀਆਂ ਉਪਲਬਧੀਆਂ ਤੇ ਕਹਿਣਾਂ ਮੰਨਣ ਲਈ ਇਨਾਮ ਵੀ ਦੇਣੇ ਚਾਹੀਦੇ ਹਨ। ਬੱਚਿਆਂ ਦਾ ਟਾਈਮ ਟੇਬਲ ਬਣਾਨਾ ਚਾਹੀਦਾ ਹੈ, ਕਿ ਉਨ੍ਹਾਂ ਨੇ ਕਿਸ

ਸਮੇਂ ਕੀ ਕਰਨਾ ਹੈ। ਜੇਕਰ ਕੋਈ ਖੇਡਣ ਵੇਲੇ ਰੋਕੇ ਤਾਂ ਬੱਚਿਆਂ ਨੂੰ ਚੰਗਾ ਨਹੀਂ ਲਗਦਾ ਹੈ। ਜੇਕਰ ਬੱਚੇ ਦਾ ਟਾਈਮ ਟੇਬਲ ਬਣਿਆ ਹੋਵੇਗਾ ਤਾਂ ਉਨ੍ਹਾਂ ਨੂੰ ਪਹਿਲਾਂ ਹੀ ਪਤਾ ਹੋਵੇਗਾ ਕਿ ਕੀ ਕਰਨਾ ਹੈ, ਇਸ ਲਈ ਡਾਂਟਣ ਦੀ ਲੋੜ ਨਹੀਂ ਪਵੇਗੀ।

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥129॥**
**(1384)**

ਮਾਤਾ ਪਿਤਾ ਨੂੰ ਆਪਣੇ ਬੱਚਿਆਂ ਲਈ ਇਕ ਚੰਗਾ ਰੋਲ ਮਾਡਲ ਬਣਨਾ: ਜੇਕਰ ਮਾਤਾ ਪਿਤਾ ਚਾਹੁੰਦੇ ਹਨ ਕਿ ਉਨ੍ਹਾਂ ਦੇ ਬੱਚੇ ਚੰਗੇ ਬਣਨ ਤਾਂ ਜਰੂਰੀ ਹੈ ਕਿ ਘਰ ਵਿਚ ਵੀ ਉਸੇ ਅਨੁਸਾਰ ਮਹੌਲ ਹੋਵੇ। ਬੱਚੇ ਅਕਸਰ ਆਪਣੇ ਮਾਤਾ ਪਿਤਾ ਦੀ ਨਕਲ ਕਰਦੇ ਹਨ। ਇਸ ਲਈ ਮਾਤਾ ਪਿਤਾ ਨੂੰ ਬੱਚਿਆਂ ਲਈ ਇਕ ਚੰਗਾ ਰੋਲ ਮਾਡਲ ਬਣਨਾ ਚਾਹੀਦਾ ਹੈ। ਜੇਕਰ ਮਾਤਾ ਪਿਤਾ ਆਪਣੇ ਬੱਚਿਆਂ ਦੀ ਗੱਲ ਧਿਆਨ ਨਾਲ ਸੁਣਦੇ ਹਨ ਤਾਂ ਬੱਚੇ ਵੀ ਮਾਤਾ ਪਿਤਾ ਦੀ ਗੱਲਾਂ ਧਿਆਨ ਨਾਲ ਸੁਣਨਾ ਸਿਖ ਜਾਂਦੇ ਹਨ। ਜੇਕਰ ਮਾਤਾ ਪਿਤਾ ਜਦੋਂ ਕਿਸੇ ਦੂਸਰੇ ਨਾਲ ਗੱਲਾਂ ਕਰਨ ਵੇਲੇ, ਉਸ ਦੀ ਗੱਲ ਨਹੀਂ ਸੁਣਦੇ ਹਨ ਤਾਂ ਬੱਚੇ ਵੀ ਨਾ ਸੁਣਨ ਵਾਲੀ ਆਦਤ ਸਿਖ ਜਾਂਦੇ ਹਨ। ਆਪਣੇ ਜੀਵਨ ਸਾਥੀ ਨਾਲ ਨਾ ਤਾਂ ਉੱਚੀ ਬੋਲਣਾ ਚਾਹੀਦਾ ਹੈ ਤੇ ਨਾ ਹੀ ਲੜਨਾਂ ਚਾਹੀਦਾ ਹੈ, ਤੇ ਨਾ ਹੀ ਉਸ ਦੀ ਕਹੀ ਗੱਲ ਵੱਲ ਬੇਧਿਆਨੇ ਹੋਣਾ ਚਾਹੀਦਾ ਹੈ। ਬੱਚੇ ਇਹ ਸਭ ਕੁਝ ਵੇਖਦੇ ਰਹਿੰਦੇ ਹਨ ਤੇ ਮਾਤਾ ਪਿਤਾ ਦੀਆਂ ਨਕਲਾਂ ਵੀ ਲਾਉਂਦੇ ਰਹਿੰਦੇ ਹਨ। ਇਹ ਸਭ ਕੁਝ ਇਸ ਤਰ੍ਹਾਂ ਹੋ ਜਾਂਦਾ ਹੈ ਕਿ ਮਾਤਾ ਪਿਤਾ ਨੂੰ ਪਤਾ ਵੀ ਨਹੀਂ ਲਗਦਾ। ਨਿਮਰਤਾ ਨਾਲ ਬੋਲਣਾ, ਧੰਨਵਾਦ ਕਰਨਾ, ਝੂਠ ਨਹੀਂ ਬੋਲਣਾ, ਆਏ ਗਏ ਦਾ ਸਵਾਗਤ ਕਰਨਾ, ਵੱਡਿਆਂ ਦੀ ਇਜ਼ਤ ਕਰਨਾ, ਆਦਿ ਸਭ ਕੁਝ ਬੱਚੇ, ਮਾਤਾ ਪਿਤਾ ਭੈਣ ਭਰਾ ਰਿਸ਼ਤੇਦਾਰਾਂ ਤੇ ਆਸੇ ਪਾਸੇ ਦੇ ਲੋਕਾਂ ਵੱਲ ਵੇਖ ਕੇ ਹੀ ਸਿਖਦੇ ਹਨ।

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥127॥**
**(1384)**

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ 5 ॥ (62)**

ਨਿਮਰਤਾ, ਸ਼ਾਂਤੀ ਤੇ ਦ੍ਰਿੜਤਾ: ਜੇਕਰ ਕੋਈ ਪੱਕਾ ਫੈਸਲਾ ਕੀਤਾ ਗਿਆ ਹੈ ਤਾਂ ਉਸ ਤੇ ਦ੍ਰਿੜ ਰਹਿਣਾ ਚਾਹੀਦਾ ਹੈ। ਅਜੇਹੇ ਫੈਸਲਾ ਕਰਨ ਲਈ ਆਪਣੇ ਜੀਵਨ ਸਾਥੀ ਦੀ ਸਹਿਮਤੀ ਤੇ ਸਾਥ ਜਰੂਰੀ ਹੈ। ਹੋ ਸਕਦਾ ਹੈ ਕਿ ਬੱਚਿਆਂ ਨੂੰ ਭਾਂਵੇਂ ਮਾਤਾ ਜਾਂ ਪਿਤਾ ਦੀ ਇਹ ਗੱਲ ਪਸੰਦ ਨਾ ਆਵੇ ਤੇ ਉਹ ਪਿਤਾ ਜਾਂ ਮਾਤਾ ਦਾ ਆਸਰਾ ਲੈਣ ਦੀ ਕੋਸ਼ਿਸ਼ ਕਰ ਸਕਦਾ ਹੈ। ਇਸ ਲਈ ਦੋਵਾਂ ਨੂੰ ਦ੍ਰਿੜ ਰਹਿੰਣਾ ਚਾਹੀਦਾ ਹੈ, ਤੇ ਆਪਣੀ ਗੱਲ ਪਿਆਰ ਨਾਲ ਸਮਝਾਉਣੀ ਚਾਹੀਦੀ ਹੈ। ਇਹ ਦ੍ਰਿੜਤਾਂ ਰੋਜ਼ਾਨਾ ਦੀ ਆਦਤ ਨਹੀਂ ਬਣ ਜਾਣੀ ਚਾਹੀਦੀ ਹੈ, ਕਿਉਂਕਿ ਵਾਰ ਵਾਰ ਅਜੇਹੇ ਹਾਲਾਤ ਵਿਚ ਬੱਚਾ ਇਕੱਲਾ ਤੇ ਬੇਸਹਾਰਾ ਸਮਝਣ ਲਗ ਜਾਂਦਾ ਹੈ। ਦ੍ਰਿੜਤਾਂ ਤੇ ਕਾਇਮ ਰਹਿੰਦੇ ਹੋਏ, ਹੋਰ ਬਾਕੀ ਸਭ ਕੰਮ ਨਿਮਰਤਾ, ਸ਼ਾਂਤੀ ਤੇ ਪਿਆਰ ਨਾਲ ਹੋਣੇ ਚਾਹੀਦੇ ਹਨ।

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥20॥ (1412)**

ਸੋਚਣ ਸ਼ਕਤੀ ਪੈਦਾ ਕਰਨ ਵਾਲੇ ਸਵਾਲ ਜੁਆਬ: ਬੱਚਿਆਂ ਦੇ ਮਾਨਸਕ ਵਿਕਾਸ ਲਈ ਉਨ੍ਹਾਂ ਦੀ ਸੋਚਣ ਸ਼ਕਤੀ ਵਧਾਉਣੀ ਬਹੁਤ ਜਰੂਰੀ ਹੈ। ਉਸ ਲਈ ਸਿਰਫ ਹਾਂ, ਜਾਂ ਨਾ, ਵਿਚ ਉੱਤਰ ਲੈਂਣ ਦੀ ਬਜਾਏ, ਇਹ ਪੁਛਿਆ ਜਾ ਸਕਦਾ ਹੈ, ਕਿ ਉਸ ਨੇ ਕਿਸ ਤਰ੍ਹਾਂ ਕੀਤਾ, ਕੌਣ ਕੌਣ ਉਸ ਨੂੰ ਪਾਰਟੀ ਵਿਚ ਮਿਲਿਆ ਸੀ, ਉਸ ਨਾਲ ਕਿਹੜੀਆਂ ਕਿਹੜੀਆਂ ਗੱਲਾਂ ਕੀਤੀਆਂ ਸਨ, ਪਾਰਕ ਜਾਂ ਮਿਊਜ਼ੀਅਮ ਵਿਚ ਕੀ ਕੁਝ ਵੇਖਿਆ, ਕਿਹੜੀ ਚੀਜ ਜਿਆਦਾ ਪਸੰਦ ਆਈ, ਆਦਿ। ਅਜੇਹਾ ਕਰਨ ਨਾਲ ਬੱਚੇ ਦੀ ਸੋਚਣ ਸ਼ਕਤੀ ਵਿਚ ਵਾਧਾ ਹੁੰਦਾ ਹੈ ਤੇ ਬੱਚੇ ਦੇ ਵੀਚਾਰਾਂ ਬਾਰੇ ਵੀ ਪਤਾ ਲਗ ਜਾਂਦਾ ਹੈ। ਅਜੇਹਾ ਸੁਭਾਅ ਬੱਚੇ ਅੰਦਰ ਉੱਦਮ ਕਰਨ ਦੀ ਰੁਚੀ ਪੈਦਾ ਕਰਦਾ ਹੈ।

**ਸਲੋਕੁ ਮਃ 5 ॥ ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥1॥ (522)**

ਬੱਚੇ ਦੀ ਸਮਝ ਤੇ ਸੋਚਣ ਸ਼ਕਤੀ ਬਾਰੇ ਜਾਨਣਾ: ਜੇਕਰ ਬੱਚਾ ਨਹੀਂ ਸੁਣਦਾ ਹੈ ਤੇ ਜਾਂ ਹੈਰਾਨ ਹੋਇਆ ਰਹਿੰਦਾ

ਹੈ, ਤਾਂ ਉਸ ਨੂੰ ਵਾਰ ਵਾਰ ਕਹਿਣ ਦੀ ਬਜਾਏ ਜਾਂ ਡਾਂਟਣ ਦੀ ਬਜਾਏ, ਬੱਚੇ ਦੀ ਸਮਝ ਸ਼ਕਤੀ ਬਾਰੇ ਜਾਨਣਾ ਬਹੁਤ ਜਰੂਰੀ ਹੈ। ਜੋ ਵੀ ਬੱਚੇ ਨੂੰ ਕਿਹਾ ਹੈ ਉਸ ਨੂੰ ਦੁਬਾਰਾ ਦੁਹਰਾਣ ਲਈ ਕਹਿਣਾ ਚਾਹੀਦਾ ਹੈ। ਜੇਕਰ ਬੱਚਾ ਦੁਹਰਾ ਨਹੀਂ ਸਕਦਾ ਹੈ, ਤਾਂ ਫਿਰ ਹੋ ਸਕਦਾ ਹੈ, ਕਿ ਇਹ ਗੱਲ ਬਹੁਤ ਲੰਮੀ ਹੈ, ਤੇ ਜਾਂ ਇਹ ਗੱਲ ਬੱਚੇ ਦੀ ਸਮਝ ਤੋਂ ਬਾਹਰ ਹੈ। ਅਜੇਹੀ ਸਥਿਤੀ ਵਿਚ ਗੱਲ ਬਹੁਤ ਛੋਟੀ ਜਾਂ ਕਿਸੇ ਹੋਰ ਤਰੀਕੇ ਨਾਲ ਕਹਿਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥ (1410)**

ਬੱਚੇ ਨੂੰ ਸਮਝਾਓ ਕਿ ਕੀ ਤੇ ਕਿਸ ਤਰ੍ਹਾਂ ਕਰਨਾ ਹੈ: ਜਦੋਂ ਅਸੀਂ ਬੱਚੇ ਨੂੰ ਕੁਝ ਕਰਨ ਲਈ ਕਹਿੰਦੇ ਹਾਂ, ਤੇ ਜੇਕਰ ਉਸ ਨੂੰ ਸਮਝਾ ਦਿਤਾ ਜਾਵੇ ਕਿ ਕੀ ਕਰਨਾ ਹੈ ਤੇ ਕਿਸ ਤਰ੍ਹਾਂ ਕਰਨਾ ਹੈ, ਤਾਂ ਬੱਚਾ ਜਿਆਦਾ ਧਿਆਨ ਨਾਲ ਸੁਣੇਗਾ ਤੇ ਕਹਿਣਾਂ ਵੀ ਮੰਨੇਗਾ। ਹੁਕਮ ਕਰਨ ਨਾਲੋਂ ਇਹ ਤਰੀਕਾ ਬਹੁਤ ਅਸਰਦਾਇਕ ਹੁੰਦਾ ਹੈ। ਬੱਚੇ ਨੂੰ ਆਮ ਤੌਰ ਤੇ ਸਮਝ ਨਹੀਂ ਹੁੰਦੀ ਕਿ ਵੱਡੇ ਉਸ ਬਾਰੇ ਕੀ ਸੋਚਦੇ ਹਨ। ਬੱਚੇ ਨੂੰ ਪਹਿਲਾ ਸਮਝਾਣ ਨਾਲ ਤੇ ਕੰਮ ਕਰਨ ਦਾ ਤਰੀਕਾ ਦੱਸਣ ਨਾਲ, ਬੱਚੇ ਦੇ ਅੰਦਰ ਕੁਝ ਕੁ ਸੋਚ ਪੈਦਾ ਹੁੰਦੀ ਹੈ ਕਿ ਉਸ ਦੀਆਂ ਹਰਕਤਾ ਨਾਲ ਵੱਡਿਆਂ ਤੇ ਕੀ ਅਸਰ ਹੁੰਦਾ ਹੈ। ਬੱਚਿਆਂ ਅੰਦਰ ਜਿੰਮੇਵਾਰੀ ਦਾ ਅਹਿਸਾਸ ਪੈਦਾ ਹੋਣਾ ਸ਼ੁਰੂ ਹੋ ਜਾਂਦਾ ਹੈ। ਬੱਚੇ ਨੂੰ ਹੁਕਮ ਕਰਨ ਦੀ ਬਜਾਏ, ਪਿਆਰ ਨਾਲ ਇਹ ਕਿਹਾ ਜਾਵੇ ਕਿ ਇਹ ਤੇਰੀ ਛੋਟੀ ਭੈਣ ਹੈ, ਇਸ ਨੂੰ ਵੀ ਇਕ ਖਿਲੌਣਾ ਦੇ ਕੇ ਨਾਲ ਖਿਡਾ। ਮਾਤਾ ਪਿਤਾ ਬੱਚੇ ਨਾਲ ਕਿਸ ਤਰ੍ਹਾਂ ਤੇ ਕਿਸ ਤਰੀਕੇ ਨਾਲ ਬੋਲਦੇ ਹਨ, ਇਸ ਦਾ ਬੱਚੇ ਦੇ ਮਨ ਉਪਰ ਬਹੁਤ ਅਸਰ ਪੈਂਦਾ ਹੈ। ਸਹੀ ਤੇ ਉਚਿਤ ਤਰੀਕਾ ਕੀ ਹੈ ਤੇ ਉਸ ਨੂੰ ਅਪਨਾਣ ਲਈ ਜੁਗਤੀ ਜਾਨਣੀ ਬਹੁਤ ਜਰੂਰੀ ਹੈ।

**ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥ ਧਰਤਿ ਕਾਇਆ ਸਾਧ ਕੈ ਵਿਚਿ ਦੇਇ ਕਰਤਾ ਬੀਉ ॥ (468)**

ਜਰੂਰੀ ਕੰਮ ਹੋਵੇ ਤਾਂ ਬੱਚੇ ਨੂੰ ਪਹਿਲਾਂ ਹੀ ਸੁਚੇਤ ਕਰ ਦੇਣਾ ਚਾਹੀਦਾ ਹੈ: ਬੱਚੇ ਅਕਸਰ ਆਪਣੀ ਖੇਡ ਵਿਚ ਮਸਤ ਰਹਿੰਦੇ ਹਨ ਤੇ ਉਨ੍ਹਾਂ ਦਾ ਜਲਦੀ ਕਰਕੇ ਜਾਣ ਨੂੰ ਜੀ ਨਹੀਂ ਕਰਦਾ। ਜੇਕਰ ਜਰੂਰੀ ਕੰਮ ਹੋਵੇ ਜਾਂ ਸਮੇਂ ਸਿਰ ਨਿਕਲਣਾ ਹੋਵੇ ਤਾਂ ਬੱਚੇ ਨੂੰ ਸਮੇਂ ਤੋਂ ਪਹਿਲਾਂ ਹੀ ਸੁਚੇਤ ਕਰ ਦੇਣਾ ਚਾਹੀਦਾ ਹੈ। ਉਦਾਹਰਣ ਦੇ ਤੌਰ ਤੇ, ਬੱਚੇ ਨੂੰ ਪਹਿਲਾਂ ਹੀ ਕਿਹਾ ਜਾ ਸਕਦਾ ਹੈ ਕਿ ਆਪਣੇ ਖਿਲੌਨੇ ਸੰਭਾਲ ਕੇ ਰੱਖ ਲਉ, ਕਿਉਂਕਿ ਹੁਣ ਬਾਹਰ ਕਿਸੇ ਦੇ ਘਰ ਜਾਂ ਮਾਰਕੀਟ ਜਾਣਾ ਹੈ। ਗੁਰੂ ਸਾਹਿਬ ਨੇ ਵੀ ਮਨੁੱਖ ਨੂੰ ਹਮੇਸ਼ਾਂ ਵਿਕਾਰਾਂ ਤੋਂ ਸੁਚੇਤ ਰਹਿੰਣ ਦੀ ਸਿਖਿਆ ਦਿਤੀ ਹੈ।

**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥1॥ ਰਹਾਉ ॥ (182)**

ਜੇਕਰ ਹੁਣ ਸਮਾਂ ਨਹੀਂ ਹੈ ਤਾਂ ਬਾਅਦ ਵਿਚ ਗੱਲਬਾਤ ਕਰਨ ਲਈ ਬੱਚਿਆਂ ਨੂੰ ਸਮਾਂ ਜਰੂਰੀ ਦਿਓ: ਬੱਚਿਆਂ ਨੂੰ ਪੂਰਾ ਭਰੋਸਾ ਦਿਓ ਕਿ ਤੁਸੀਂ ਉਨ੍ਹਾਂ ਨੂੰ ਪੂਰੇ ਧਿਆਨ ਨਾਲ ਸੁਣਦੇ ਹੋ। ਹੋ ਸਕਦਾ ਹੈ ਕਿ ਤੁਸੀਂ ਕਿਸੇ ਖਾਸ ਕੰਮ ਵਿਚ ਬਹੁਤ ਰੁਝੇ ਹੋਵੋ, ਜਿਸ ਤਰ੍ਹਾਂ ਕਿ ਪੜ੍ਹਨਾਂ, ਕੰਮਪਿਊਟਰ ਤੇ ਕੰਮ, ਕੋਈ ਹੋਰ ਕੰਮ ਜਿਸ ਵਿਚ ਪੂਰੇ ਧਿਆਨ ਦੀ ਲੋੜ ਹੈ। ਜੇਕਰ ਉਸ ਸਮੇਂ ਗੱਲਬਾਤ ਨਹੀਂ ਕਰ ਸਕਦੇ ਤਾਂ, ਸੁਣਨ ਦਾ ਨਾਟਕ ਨਾ ਕਰੋ। ਬੱਚਿਆਂ ਨਾਲ ਗੱਲਬਾਤ ਕਰਨ ਲਈ ਸਮੇਂ ਦਾ ਵਾਇਦਾ ਕਰੋ ਤੇ ਉਸ ਉੱਪਰ ਕਾਇਮ ਰਹੋ, ਬੱਚਿਆਂ ਦਾ ਭਰੋਸਾ ਜਿਤੋ ਤੇ ਗੱਲਬਾਤ ਕਰਨ ਲਈ ਪੂਰਾ ਸਮਾਂ ਦਿਓ। ਜੇਕਰ ਮਾਤਾ ਪਿਤਾ ਬੱਚਿਆਂ ਸੰਬੰਧੀ ਬੇਧਿਆਨੇ ਰਹੇ ਤਾਂ ਕਲ ਨੂੰ ਬੱਚੇ ਵੀ ਕੋਈ ਪਰਵਾਹ ਨਹੀਂ ਕਰਨਗੇ।

**ਸੂਹੀ ਲਲਿਤ ॥ ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥1॥ ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥1॥ ਰਹਾਉ ॥ (794)**

**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥1॥ ਰਹਾਉ ॥ (182)**

ਜੇਕਰ ਦੋ ਬੱਚਿਆਂ ਦੀ ਉਮਰ ਵਿਚ ਜਿਆਦਾ ਅੰਤਰ ਹੈ ਤਾਂ ਦੋਵਾਂ ਨੂੰ ਉਚੇਚਾ ਵੱਖਰਾ ਸਮਾਂ ਦਿਓ: ਜਦੋਂ ਦੋ ਬੱਚਿਆਂ ਦੀ ਉਮਰ ਵਿਚ ਜਿਆਦਾ ਅੰਤਰ ਹੋਵੇ ਤਾਂ ਦੋਵਾਂ ਦਾ ਮਾਨਸਕ ਵਿਕਾਸ ਵੱਖਰਾ ਹੋਣ ਕਰਕੇ ਗੱਲਾਂਬਾਤਾਂ ਤੇ ਗੱਲਬਾਤ ਕਰਨ ਦੇ ਤਰੀਕੇ ਵੱਖਰੇ ਹੁੰਦੇ ਹਨ। ਕਈ ਵਾਰੀ ਵੱਡਾ ਬੱਚਾ ਗੱਲਬਾਤ ਕਰਦਾ ਰਹਿੰਦਾ ਹੈ ਤੇ ਛੋਟਾ ਉਨ੍ਹਾਂ ਦੇ ਮੂੰਹ ਵੱਲ ਹੀ ਵੇਖਦਾ ਰਹਿੰਦਾ ਹੈ। ਵੱਡਿਆਂ ਬੱਚਿਆਂ ਨੇ ਹੋਰ

ਜਿਆਦਾ ਸਿਖਣਾ ਹੁੰਦਾ ਹੈ, ਇਸ ਲਈ ਜਿਆਦਾ ਗੱਲਾਬਾਤਾਂ ਕਰਦੇ ਹਨ। ਇਸ ਲਈ ਛੋਟੇ ਬੱਚੇ ਲਈ ਵੱਖਰਾ ਉਚੇਚਾ ਸਮਾਂ ਕੱਢਣਾ ਬਹੁਤ ਜਰੂਰੀ ਹੈ ਤਾਂ ਜੋ ਉਸ ਦੇ ਸਤੱਰ ਅਨੁਸਾਰ ਗੱਲਬਾਤ ਕੀਤੀ ਜਾ ਸਕੇ। ਸੈਰ ਕਰਦੇ ਸਮੇਂ, ਸੌਣ ਸਮੇਂ, ਇਕੱਠੇ ਕਿਤਾਬ ਪੜ੍ਹਦੇ ਸਮੇਂ ਲੋੜੀਦਾ ਧਿਆਨ ਦਿਤਾ ਜਾ ਸਕਦਾ ਹੈ।

ਕਈ ਵਾਰੀ ਇਸ ਦੇ ਉਲਟ ਵੀ ਹੋ ਜਾਂਦਾ ਹੈ, ਕਿ ਮਾਤਾ ਪਿਤਾ ਛੋਟੇ ਬੱਚੇ ਨੂੰ ਜਿਆਦਾ ਪਿਆਰ ਕਰਦੇ ਹਨ, ਤੇ ਵੱਡੇ ਵੱਲ ਘਟ ਤਵੱਜੋਂ ਦਿੰਦੇ ਹਨ। ਇਸ ਨਾਲ ਵੱਡੇ ਬੱਚੇ ਦੇ ਮਨ ਅੰਦਰ ਛੋਟੇ ਵਾਸਤੇ ਨਫਰਤ ਪੈਦਾ ਹੋਣੀ ਸ਼ੁਰੂ ਹੋ ਜਾਂਦੀ ਹੈ ਤੇ ਕਈ ਵਾਰੀ ਉਸ ਨੂੰ ਮਾਰਨਾ ਸ਼ੁਰੂ ਕਰ ਦਿੰਦਾ ਹੈ ਤੇ ਜਾਂ ਚੋਟ ਪਹੁੰਚਾ ਸਕਦਾ ਹੈ। ਅਜੇਹੀ ਸਥਿਤੀ ਵਿਚ ਵੱਡੇ ਬੱਚੇ ਲਈ ਪਿਆਰ ਘਟਾਨਾ ਨਹੀਂ ਚਾਹੀਦਾ ਹੈ ਤੇ ਉਸ ਲਈ ਵੀ ਉਚੇਚਾ ਸਮਾਂ ਕੱਢਣਾ ਬਹੁਤ ਜਰੂਰੀ ਹੈ।

**ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥ ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥232॥ (1377)**

**ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥ ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥ ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥5॥ (417)**

ਹਰੇਕ ਛੋਟੀ ਮੋਟੀ ਗੱਲ ਤੇ ਨੁਕਤਾਚੀਨੀ ਨਹੀਂ ਕਰਨੀ: ਜੇਕਰ ਕੋਈ ਪੱਕਾ ਤੇ ਜਰੂਰੀ ਫੈਸਲਾ ਕੀਤਾ ਗਿਆ ਹੈ, ਤਾਂ ਉਸ ਤੇ ਦ੍ਰਿੜ ਰਹਿੰਣਾ ਚਾਹੀਦਾ ਹੈ। ਪਰੰਤੂ ਹਰੇਕ ਛੋਟੀ ਮੋਟੀ ਗੱਲ ਤੇ ਬੱਚਿਆਂ ਦੀ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ ਹੈ। ਵਾਰ ਵਾਰ ਬੱਚੇ ਨੂੰ ਇਹ ਨਹੀਂ ਕਹਿਦੇ ਰਹਿਣਾਂ ਕਿ ਸਾਰਾ ਦਿਨ ਕੀ ਕਰਦਾ ਰਹਿੰਦਾ ਹੈ। ਬੱਚਾ ਇਹ ਸਭ ਕੁਝ ਸੁਣ ਕੇ ਅਕ ਜਾਂਦਾ ਹੈ। ਬੱਚੇ ਨੂੰ ਇਹ ਸਮਝਾਇਆ ਜਾ ਸਕਦਾ ਹੈ ਕਿ ਅਧਿਆਪਕ ਨੂੰ ਧਿਆਨ ਨਾਲ ਸੁਣਨਾ ਚਾਹੀਦਾ ਹੈ ਤਾਂ ਜੋ ਸਬਕ ਸਮਝ ਆ ਸਕੇ। ਕਿਹੜਾ ਵਿਸ਼ਾ ਜਾਂ ਚੈਪਟਰ ਸਮਝ ਨਹੀਂ ਆਉਂਦਾ ਹੈ, ਕਿਉਂ ਨਹੀਂ ਸਮਝ ਆਉਂਦਾ ਹੈ, ਉਸ ਲਈ ਕੀ ਕਰਨਾ ਚਾਹੀਦਾ ਹੈ। ਜੇਕਰ ਬੱਚੇ ਨੂੰ ਯਾਦ ਨਹੀਂ ਹੁੰਦਾ ਹੈ ਤਾਂ ਉਸ ਵਾਸਤੇ ਡਾਂਟਣਾ ਨਹੀਂ ਬਲਕਿ ਯਾਦ ਕਰਨ ਵਿਚ ਸਹਾਇਤਾ ਕਰਨੀ ਚਾਹੀਦੀ ਹੈ। ਜਿਆਦਾਤਰ ਕੰਮ ਨਿਮਰਤਾ, ਸ਼ਾਂਤੀ ਤੇ ਪਿਆਰ ਨਾਲ ਹੋਣੇ ਚਾਹੀਦੇ ਹਨ। ਇਹ ਸਭ ਚੰਗੇ ਗੁਣ ਗੁਰੂ ਦੇ ਸਬਦ ਦੁਆਰਾ ਹੀ ਸਿਖੇ ਜਾ ਸਕਦੇ ਹਨ।

**ਮਹਲ ਮਹਿ ਬੈਠੇ ਅਗਮ ਅਪਾਰ ॥ ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥1॥ ਰਹਾਉ ॥ (1255, 1256)**

ਬੱਚੇ ਕੋਈ ਰੋਬਟ ਨਹੀਂ ਹਨ, ਜਿਨ੍ਹਾਂ ਨੂੰ ਜਿਸ ਤਰ੍ਹਾਂ ਚਾਹੋ ਕਰਵਾ ਸਕਦੇ ਹਾਂ: ਛੋਟੇ ਬੱਚੇ ਇਕ ਰੋਬਟ ਦੀ ਤਰ੍ਹਾਂ ਨਹੀਂ ਹੁੰਦੇ, ਜਿਨ੍ਹਾਂ ਨੂੰ ਜਿਸ ਤਰ੍ਹਾਂ ਚਾਹੋ, ਉਸੇ ਤਰ੍ਹਾਂ ਬਦਲਿਆ ਜਾ ਸਕਦਾ ਹੈ, ਜਾਂ ਵਰਤਿਆ ਜਾ ਸਕਦਾ ਹੈ, ਤੇ ਹੁਕਮੁ ਚਲਾਇਆ ਜਾ ਸਕਦਾ ਹੈ। ਬੱਚਿਆਂ ਨੂੰ ਵੀ ਆਪਣੀ ਮਰਜੀ ਕਰਨ ਦਾ ਪੂਰਾ ਹੱਕ ਹੈ। ਇਹੀ ਕਾਰਨ ਹੈ ਕਿ ਕਈ ਵਾਰੀ ਬੱਚੇ ਕਹਿਣਾਂ ਨਹੀਂ ਮੰਨਦੇ ਹਨ ਤੇ ਮਾਤਾ ਪਿਤਾ ਦੇ ਕਹਿਣ ਤੋਂ ਉਲਟ ਕੰਮ ਕਰਦੇ ਹਨ। ਬੱਚਿਆਂ ਨੂੰ ਨਿਮਰਤਾ ਨਾਲ ਸਧਾਰਨ ਤੇ ਪਰੈਕਟੀਕਲ ਤਰੀਕੇ ਨਾਲ ਸਮਝਾਂਣਾਂ ਚਾਹੀਦਾ ਹੈ। ਨਾ ਤਾਂ ਜਿਆਦਾ ਰੋਅਬ ਪਾਣਾ ਚਾਹੀਦਾ ਹੈ ਤੇ ਨਾ ਹੀ ਜਿਆਦਾ ਹੁਕਮ ਚਲਾਣਾ ਚਾਹੀਦਾ ਹੈ। ਧਮਕੀਆਂ ਤੇ ਸਜਾਵਾਂ ਜਿਆਦਾ ਸਮੇਂ ਲਈ ਸਹਾਈ ਨਹੀਂ ਹੁੰਦੀਆਂ ਹਨ। ਜਿਆਦਾ ਸਜਾਵਾਂ ਨਾਲ ਬੱਚਾਂ ਹੋਰ ਵੀ ਢੀਠ ਹੋ ਜਾਂਦਾ ਹੈ। ਇਸ ਲਈ ਧਮਕੀਆਂ ਤੇ ਸਜਾਵਾਂ ਦੀ ਵਰਤੋਂ ਸਿਰਫ ਆਪਾਤਕਾਲੀਨ ਸਥਿੱਤੀ ਵਿਚ ਹੀ ਹੋਣੀ ਚਾਹੀਦੀ ਹੈ। ਬੱਚੇ ਦੇ ਨੁਕਸ ਵੇਖ ਕੇ ਉਸ ਉਪਰ ਆਪਣੀ ਮਰਜੀ ਥੋਪੀ ਜਾਣਾ ਠੀਕ ਨਹੀਂ, ਬੱਚੇ ਦੀ ਰੁਚੀ ਵੇਖ ਕੇ ਉਸ ਅਨੁਸਾਰ ਆਪਣੇ ਆਪ ਨੂੰ ਬਦਲਣਾ ਚਾਹੀਦਾ ਹੈ, ਤੇ ਯੋਗ ਕਾਰਵਾਈ ਕਰਨੀ ਚਾਹੀਦੀ ਹੈ।

**ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥ ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥2॥ (598)**

ਬੱਚਿਆਂ ਨਾਲ ਵੀ ਉਸੇ ਤਰ੍ਹਾਂ ਗੱਲ ਕਰੋਂ ਜਿਸ ਤਰ੍ਹਾਂ ਦੋਸਤਾਂ ਨਾਲ ਕਰਦੇ ਹੋ: ਮਾਤਾ ਪਿਤਾ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ, ਕਿ ਕੀ ਉਹ ਬੱਚਿਆਂ ਨਾਲ ਵੀ ਉਸੇ ਤਰ੍ਹਾਂ ਗੱਲਬਾਤ ਕਰਦੇ ਹਨ, ਜਿਸ ਤਰ੍ਹਾਂ ਉਹ ਆਪਣੇ ਹੋਰ ਦੋਸਤਾਂ ਮਿੱਤਰਾਂ ਨਾਲ ਕਰਦੇ ਹਨ। ਜੇਕਰ ਮਾਤਾ ਪਿਤਾ ਬੱਚਿਆਂ ਨਾਲ ਵੀ ਆਪਣੇ ਹੋਰ ਦੋਸਤਾਂ ਮਿੱਤਰਾਂ ਦੀ ਤਰ੍ਹਾਂ

ਗੱਲਬਾਤ ਕਰਦੇ ਹਨ, ਤਾਂ ਬੱਚੇ ਵੀ ਪੂਰੇ ਧਿਆਨ ਨਾਲ ਉਨ੍ਹਾਂ ਨੂੰ ਸੁਣਨਗੇ ਤੇ ਕਹਿਣਾਂ ਮੰਨਣਗੇ।

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥ ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥3॥ (671)**

ਬੱਚਿਆਂ ਦੇ ਸਹਾਇਕ ਤੇ ਹੌਸਲਾ ਦੇਣ ਵਾਲੇ ਬਣੋ: ਜੇਕਰ ਬੱਚਿਆਂ ਨੂੰ ਇਹ ਅਹਿਸਾਸ ਹੋ ਜਾਵੇ ਕਿ ਉਨ੍ਹਾਂ ਦੇ ਮਾਤਾ ਪਿਤਾ ਮਤਭੇਦ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਪਿਆਰ ਤੇ ਸਵਿਕਾਰ ਕਰਦੇ ਹਨ, ਤਾਂ ਬੱਚੇ ਵੀ ਆਪਣੀ ਹਰੇਕ ਗੱਲ ਮਾਤਾ ਪਿਤਾ ਨਾਲ ਸਾਂਝੀ ਕਰਨੀ ਸ਼ੁਰੂ ਕਰ ਦਿੰਦੇ ਹਨ। ਬੱਚੇ ਦੇ ਮਨ ਅੰਦਰ ਹੌਸਲਾ ਰਹਿੰਦਾ ਹੈ ਕਿ ਕੋਈ ਮੇਰੀ ਸਹਾਇਤਾ ਕਰਨ ਵਾਲਾ ਹੈ। ਕਈ ਬੱਚੇ ਇਹ ਕਹਿੰਦੇ ਹਨ ਕਿ ਮੈਨੂੰ ਇਕੱਲੇ ਬਿਸਤਰੇ ਤੇ ਡਰ ਲਗਦਾ ਹੈ, ਤਾਂ ਉਸ ਨੂੰ ਇਹ ਕਹਿਣ ਨਾਲ ਕਿ ਤੂੰ ਵੱਡਾ ਹੋ ਗਿਆ ਹੈ, ਡਰਨਾ ਨਹੀਂ ਚਾਹੀਦਾ, ਆਦਿ ਨਾਲ ਕੋਈ ਹੌਸਲਾ ਨਹੀਂ ਮਿਲਣਾ ਹੈ। ਅਜੇਹੀ ਅਵਸਥਾ ਵਿਚ ਉਸ ਲਈ ਦਰਵਾਜਾ ਖੁਲਾ ਛੱਡਿਆ ਜਾ ਸਕਦਾ ਹੈ ਤੇ ਲਾਈਟ ਚਲਦੀ ਰੱਖੀ ਜਾ ਸਕਦੀ ਹੈ, ਤੇ ਹੋਰ ਹੌਸਲਾ ਦੇਣ ਲਈ ਕਿਹਾ ਜਾ ਸਕਦਾ ਹੈ, ਕਿ ਵਿਚ ਵਿਚ ਆ ਕੇ ਮੈਂ ਵੇਖਦਾ ਰਹਾਂਗਾ। ਬੱਚਿਆਂ ਨੇ ਮਾਤਾ ਪਿਤਾ ਦੀ ਗੋਦ ਵਿਚ ਨਿਘ ਮਾਨਣਾ ਹੈ, ਤੇ ਮਾਤਾ ਪਿਤਾ ਨੇ ਸਤਿਗੁਰੁ ਦੀ ਸ਼ਰਨ ਵਿਚ ਓਟ ਆਸਰਾ ਲੈਣਾਂ ਹੈ।

**ਟੋਡੀ ਮਹਲਾ 5 ॥ ਸਤਿਗੁਰ ਆਇਓ ਸਰਣਿ ਤੁਹਾਰੀ ॥ ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥1॥ ਰਹਾਉ ॥ (713)**

ਜਦੋਂ ਬੱਚਾ ਕੋਈ ਗੱਲ ਦੱਸ ਰਿਹਾ ਹੁੰਦਾ ਹੈ ਤਾਂ ਉਸ ਨੂੰ ਟੋਕਣਾ ਨਹੀਂ: ਜਦੋਂ ਬੱਚਾ ਕਹਾਣੀ ਸੁਣਾ ਰਿਹਾ ਹੁੰਦਾ ਹੈ, ਜਾਂ ਕੋਈ ਹੋਰ ਗੱਲ ਦੱਸ ਰਿਹਾ ਹੁੰਦਾ ਹੈ, ਤਾਂ ਉਸ ਨੂੰ ਵਿਚ ਟੋਕਣਾ ਨਹੀਂ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਬੱਚੇ ਦੇ ਮਨ ਨੂੰ ਠੇਸ ਪਹੁੰਚਦੀ ਹੈ, ਤੇ ਅੱਗੇ ਤੋਂ ਬੱਚਾ ਆਪਣੀ ਕੋਈ ਗੱਲ ਮਾਤਾ ਪਿਤਾ ਨੂੰ ਨਹੀਂ ਦੱਸਿਆ ਕਰੇਗਾ। ਭਾਂਵੇਂ ਬੱਚੇ ਨੇ ਕੋਈ ਗਲਤ ਕੰਮ ਵੀ ਕੀਤਾ ਹੋਵੇ, ਤਾਂ ਵੀ ਉਸ ਦੀ ਪੂਰੀ ਗੱਲ ਧਿਆਨ ਨਾਲ ਸੁਣਨ ਤੋਂ ਬਾਅਦ ਹੀ ਉਸ ਦੀ ਗਲਤੀ ਜਾਂ ਕਿਸੇ ਤਰ੍ਹਾਂ ਦੇ ਖਤਰੇ ਬਾਰੇ ਜਾਣੂ ਕਰਵਾਉਂਣਾਂ ਚਾਹੀਦਾ ਹੈ। ਜਿਸ ਤਰ੍ਹਾਂ ਕਿ ਇਕੱਲੇ ਪਾਣੀ ਵਿਚ ਜਾਣਾ, ਬਿਜਲੀ ਨੂੰ ਛੇੜਨਾਂ, ਆਦਿ।

**ਮਃ 1 ॥ ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ॥ ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ ॥2॥ (594)**

ਬੱਚਿਆਂ ਨਾਲ ਰੋਜਾਨਾ ਸਮਾਂ ਕੱਢ ਕੇ ਗੱਲਬਾਤ ਕਰਿਆ ਕਰੋ: ਬੱਚਿਆਂ ਨਾਲ ਗੱਲਬਾਤ ਕਰਨ ਨਾਲ ਮਾਤਾ ਪਿਤਾ ਦੀ ਆਪਸੀ ਸਾਂਝ ਵਧਦੀ ਹੈ, ਸਦੈ ਭਰੋਸਾ ਬਣਿਆ ਰਹਿੰਦਾ ਹੈ, ਆਪਸੀ ਮਿਲਵਰਤਨ ਤੇ ਸਬੰਧ ਠੀਕ ਤਰ੍ਹਾਂ ਬਣੇ ਰਹਿੰਦੇ ਹਨ। ਜੇਕਰ ਮਾਤਾ ਪਿਤਾ ਆਪਣੇ ਬੱਚੇ ਦੀ ਗੱਲ ਧਿਆਨ ਨਾਲ ਸੁਣਦੇ ਹਨ, ਤਾਂ ਬੱਚੇ ਵੀ ਮਾਤਾ ਪਿਤਾ ਦੀਆਂ ਗੱਲਾਂ ਧਿਆਨ ਨਾਲ ਸੁਣਨਾ ਸਿਖ ਜਾਂਦੇ ਹਨ। ਇਸ ਲਈ ਇਹ ਧਿਆਨ ਵਿਚ ਰੱਖਣਾ ਹੈ ਕਿ ਸਿਰਫ ਆਪ ਹੀ ਨਹੀਂ ਬੋਲੀ ਜਾਣਾ ਹੈ, ਬੱਚੇ ਨੂੰ ਵੀ ਪੂਰਾ ਬੋਲਣ ਦਾ ਮੌਕਾ ਦੇਣਾ ਹੈ। ਮਾਤਾ ਪਿਤਾ ਨੇ ਗੁਰਬਾਣੀ ਦੁਆਰਾ ਅਕਾਲ ਪੁਰਖੁ ਦੇ ਗੁਣ ਸਿਖਣੇ ਹਨ ਤੇ ਆਪਣੇ ਬੱਚਿਆਂ ਨਾਲ ਅਕਾਲ ਪੁਰਖੁ ਦੇ ਗੁਣ ਸਾਂਝੇ ਕਰਨੇ ਹਨ ਤਾਂ ਜੋ ਆਪਸੀ ਸਾਂਝ ਤੇ ਭਰੋਸਾ ਬਣਿਆ ਰਹੇ।

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥ ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥ (765, 766)**

ਬੱਚਿਆਂ ਨੂੰ ਟੀ.ਵੀ. ਵੇਖਣ ਦਾ ਬਹੁਤ ਸ਼ੌਕ ਹੁੰਦਾ ਹੈ: ਇਸ ਲਈ ਉਨ੍ਹਾਂ ਵਿਚ ਇਹ ਆਦਤ ਪਾਈ ਜਾ ਸਕਦੀ ਹੈ ਕਿ ਉਹ ਦੰਦ ਸਾਫ ਕਰਨ, ਨਹਾਉਂਣ ਜਾਂ ਤਿਆਰ ਹੋਣ ਤੋਂ ਬਾਅਦ ਹੀ ਵੇਖ ਸਕਦੇ ਹਨ। ਇਸ ਤਰ੍ਹਾਂ ਬੱਚੇ ਸਮੇਂ ਸਿਰ ਸਕੂਲ ਜਾ ਸਕਿਆ ਕਰਨਗੇ। ਬੱਚਿਆਂ ਦੇ ਮਨ ਵਿਚ ਇਹ ਪਾਇਆ ਜਾ ਸਕਦਾ ਹੈ, ਕਿ ਜੇਕਰ ਉਹ ਸਕੂਲ ਸਮੇਂ ਸਿਰ ਜਾਣਗੇ ਤਾਂ ਚੰਗਾ ਗਰੇਡ ਮਿਲੇਗਾ, ਨੰਬਰ ਚੰਗੇ ਆਉਣਗੇ ਤਾਂ ਇਨਾਮ ਵੀ ਮਿਲੇਗਾ। ਜਦੋਂ ਮਾਤਾ ਪਿਤਾ ਕਿਸੇ ਹੋਰ ਕੰਮ ਵਿਚ ਰੁਝੇ ਹੁੰਦੇ ਹਨ, ਤਾਂ ਉਸ ਸਮੇਂ ਬੱਚਿਆਂ ਨੂੰ ਟੀ.ਵੀ. ਵੇਖਣ ਦਾ ਸਮਾਂ ਦਿਤਾ ਜਾ ਸਕਦਾ ਹੈ। ਬੱਚਿਆਂ ਨੂੰ ਟੀ.ਵੀ. ਵੇਖਣ ਦੀ ਆਦਤ ਘਟਾਨ ਲਈ, ਮਾਤਾ ਪਿਤਾ ਨੂੰ ਆਪਣੀ ਟੀ.ਵੀ. ਵੇਖਣ ਦੀ ਆਦਤ ਘਟਾਣੀ ਵੀ ਬਹੁਤ ਜਰੂਰੀ ਹੈ।

ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥
ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ
॥2॥ (381)

ਗੁਰਦੁਆਰਾ ਸਾਹਿਬ ਬਹੁਤ ਵੱਡਾ ਸਿਖਿਆ ਦਾ ਕੇਂਦਰ ਬਣ ਸਕਦਾ ਹੈ: ਬੱਚਿਆਂ ਨੂੰ ਅਵਲ ਦਰਜ਼ੇ ਦੀ ਸਿਖਿਆ ਦੇਣ ਲਈ ਗੁਰਦੁਆਰਾ ਸਾਹਿਬ ਬਹੁਤ ਸਹਾਈ ਹੋ ਸਕਦੇ ਹਨ। ਬਿਨਾ ਕਿਸੇ ਉਚੇਚੇ ਉਪਰਾਲੇ ਕਰਨ ਦੇ ਬੱਚੇਂ ਬਹੁਤ ਸਾਰੀਆਂ ਚੰਗੀਆਂ ਆਦਤਾਂ ਸਿਖ ਸਕਦੇ ਹਨ। ਆਪਸ ਵਿਚ ਕਿਸ ਤਰ੍ਹਾਂ ਮਿਲਵਰਤਨ ਕਰਨਾ, ਲੰਗਰ ਬਣਾਣਾ ਤੇ ਵਰਤਾਣਾ, ਦਰਬਾਰ ਹਾਲ ਵਿਚ ਕਿਸ ਤਰ੍ਹਾਂ ਬੈਠਣਾ, ਗੁਰਬਾਣੀ ਸੁਣਨੀ ਤੇ ਗਾਇਨ ਕਰਨੀ, ਇਕ ਦੂਜੇ ਦੀ ਸਹਾਇਤਾ ਕਰਨੀ, ਆਦਿ।

ਕੋਈ ਬੱਚਾ ਵੀ ਵਿਹਲਾ ਨਹੀਂ ਰਹਿੰਣਾ ਚਾਹੁੰਦਾ: ਛੋਟੇ ਬੱਚੇ ਵੱਡੇ ਬੱਚਿਆਂ ਦੀ ਨਕਲ ਕਰਨ ਦੀ ਕੋਸ਼ਿਸ਼ ਕਰਦੇ ਹਨ। ਵੱਡੇ ਬੱਚੇ ਬਜ਼ੁਰਗਾਂ ਜਾਂ ਵੱਡਿਆਂ ਤੋਂ ਚੰਗੇ ਗੁਣ ਸਿੱਖ ਸਕਦੇ ਹਨ। ਇਸ ਤਰ੍ਹਾਂ ਇਹ ਲੜੀ ਕਾਇਮ ਕੀਤੀ ਜਾ ਸਕਦੀ ਹੈ। ਜਦੋਂ ਬੱਚਾ ਗੁਰਦੁਆਰਾ ਸਾਹਿਬ ਵਿਚੋਂ ਚੰਗੇ ਗੁਣ ਸਿੱਖ ਕੇ ਆਵੇਗਾ ਤਾਂ ਉਹ ਆਪਣੇ ਜੀਵਨ ਵਿਚ ਵੀ ਲਾਗੂ ਕਰਨ ਦੀ ਕੋਸ਼ਿਸ਼ ਕਰੇਗਾ। ਅਜੇਹੀਆਂ ਸਿਖਿਆਵਾਂ ਨਾਲ ਬੱਚਾ ਆਪਣੇ ਘਰ ਵਿਚ, ਰਸੋਈ, ਬੈਠਕ, ਸੌਣ ਵਾਲਾ ਕਮਰਾ, ਤੇ ਹੋਰ ਆਸੇ ਪਾਸੇ ਦੀਆਂ ਚੀਜ਼ਾਂ ਸਾਫ ਸੁਥਰੀਆਂ ਰੱਖਣੀਆਂ ਸਿਖ ਜਾਂਦਾ ਹੈ।

ਗੁਰਦੁਆਰਾ ਸਾਹਿਬ ਦੇ ਪ੍ਰੋਗਰਾਮਾਂ ਵਿਚ ਸੁਧਾਰ ਦੀ ਲੋੜ: ਜਿਆਦਾਤਰ ਗੁਰਦੁਆਰਾ ਸਾਹਿਬਾਂ ਦੇ ਪ੍ਰੋਗਰਾਮਾਂ ਬਾਰੇ ਵੇਖਿਆ ਜਾਵੇ ਤਾਂ ਸਾਰਿਆਂ ਵਾਸਤੇ ਉਹੀ ਪ੍ਰੋਗਰਾਮ ਹੁੰਦਾ ਹੈ, ਭਾਂਵੇ ਕੋਈ 5 ਸਾਲ ਤੋਂ ਘਟ ਦਾ ਹੋਵੇ, 5 ਤੋਂ 10 ਸਾਲ ਦਾ, 10 ਤੋਂ 20 ਸਾਲ ਦਾ, 20 ਤੋਂ 40 ਸਾਲ ਦਾ, 40 ਤੋਂ 60 ਸਾਲ ਦਾ, ਜਾਂ 60 ਸਾਲ ਤੋਂ ਉੱਪਰ ਦਾ ਹੋਵੇ। ਜਦੋਂ ਕਿ ਹਰੇਕ ਉੱਮਰ ਦੇ ਬੱਚੇ, ਨੌਜਵਾਨ ਜਾਂ ਬਜ਼ੁਰਗ ਦੀ ਸੋਚ, ਲੋੜ ਤੇ ਸਮਝਣ ਦਾ ਸਤੱਰ ਤੇ ਤਰੀਕਾ ਅਲੱਗ ਅਲੱਗ ਹੁੰਦਾ ਹੈ। ਇਸ ਲਈ ਉਮਰ ਅਨੁਸਾਰ ਹਰੇਕ ਗਰੁਪ ਲਈ ਗੁਰਦੁਆਰਾ ਸਾਹਿਬਾਂ ਵਿਚ ਵੱਖਰਾ ਵੱਖਰਾ ਪ੍ਰੋਗਰਾਮ ਹੋਣ ਚਾਂਹੀਦਾ ਹੈ। ਗੁਰੂ ਗਰੰਥ ਸਾਹਿਬ ਦੀ ਸਹਾਇਤਾ ਨਾਲ ਜੀਵਨ ਦੇ ਵੱਖ ਵੱਖ ਪਹਿਲੂਆਂ ਬਾਰੇ ਕਿਸ ਤਰ੍ਹਾਂ ਜਾਣਕਾਰੀ ਹਾਸਲ ਕਰ ਸਕਦੇ ਹਾਂ, ਇਨ੍ਹਾਂ ਵਿਸ਼ਿਆਂ ਉੱਪਰ ਉਚੇਚੇ ਤੌਰ ਤੇ ਗੁਰਮਤਿ ਵੀਚਾਰਾਂ ਤੇ ਵੀਚਾਰ ਵਟਾਂਦਰੇ ਹੋਣੇ ਚਾਹੀਦੇ ਹਨ।

ਗੁਰਦੁਆਰਾ ਸਾਹਿਬਾਂ ਵਿਚ ਗੁਰਮਤਿ ਤੇ ਆਮ ਸਿਖਿਆ ਸਬੰਧੀ ਛੋਟੀਆਂ ਜਾਂ ਮੱਧਮ ਸਮੇਂ ਵਾਲੀਆਂ ਪਿਕਚਰਾਂ ਜਾਂ ਨਾਟਕ ਵਿਖਾਏ ਜਾ ਸਕਦੇ ਹਨ। ਘਰਾਂ ਵਿਚ, ਆਵਾਜਾਈ ਵਿਚ, ਸਕੂਲਾਂ ਵਿਚ, ਦਫਤਰਾਂ ਵਿਚ ਤੇ ਫੈਕਟਰੀਆਂ ਵਿਚ, ਕਿਸ ਤਰ੍ਹਾਂ ਖਤਰਿਆਂ ਤੋਂ ਬਚਣਾ ਹੈ, ਉਸ ਸਬੰਧੀ ਫਿਲਮਾਂ ਵਿਖਾਈਆਂ ਜਾ ਸਕਦੀਆਂ ਹਨ। ਦੁਨਿਆਵੀ ਸਿਖਿਆ ਤੇ ਬੱਚਿਆਂ ਦੀਆਂ ਕਲਾਸਾਂ ਦੇ ਸਲੇਬਸ ਨਾਲ ਸਬੰਧਤ ਪ੍ਰੋਗਰਾਮ ਵਿਖਾਏ ਜਾ ਸਕਦੇ ਹਨ। ਗੁਰਦੁਆਰਾ ਸਾਹਿਬਾਂ ਵਿਚ ਇਕ ਲਾਇਬਰੇਰੀ ਹੋਣੀ ਚਾਹੀਦੀ ਹੈ, ਜਿਸ ਵਿਚ ਚੰਗੀਆਂ ਕਿਤਾਬਾਂ, ਸੀਡੀਆਂ, ਬੋਲਣ ਤੇ ਵੇਖਣ ਵਾਲੇ ਸਿਖਿਆ ਦੇ ਪ੍ਰਗਰਾਮ ਹੋਣੇ ਚਾਹੀਦੇ ਹਨ। ਸਮੇਂ ਸਮੇਂ ਤੇ ਇਨ੍ਹਾਂ ਦੀ ਜਾਣਕਾਰੀ ਆਪਸ ਵਿਚ ਸਾਂਝੀ ਕਰਨੀ ਚਾਹੀਦੀ ਹੈ।

ਅੱਜਕਲ ਦੇ ਸਮੇਂ ਵਿਚ ਜੇਕਰ ਅਸੀਂ ਆਪਣੇ ਬੱਚਿਆਂ ਨੂੰ ਇਕ ਚੰਗੇ ਸਿੱਖ ਤੇ ਚੰਗੇ ਨਾਗਰਿਕ ਬਣਾਣਾ ਚਾਹੁੰਦੇ ਹਾਂ, ਤਾਂ ਸਾਨੂੰ ਗੁਰਬਾਣੀ ਨੂੰ ਰਵਾਇਤੀ ਤੌਰ ਤੇ ਪੜ੍ਹਨਾਂ ਬੰਦ ਕਰਨਾ ਪਵੇਗਾ, ਤੇ ਗੁਰਬਾਣੀ ਨੂੰ ਚੰਗੀ ਤਰ੍ਹਾਂ ਸਮਝ ਕੇ ਆਪਣੇ ਜੀਵਨ ਦਾ ਹਿਸਾ ਬਣਾਣਾ ਪਵੇਗਾ।

ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ
ਡੂਬੇ ਸਿਆਨੇ ॥ (288, 289)

"ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ
ਪਾਇਸੀ ॥ ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ
ਫਲੁ ਪਾਇਸੀ ॥ ਤਾ ਦਰਗਹ ਪੈਧਾ ਜਾਇਸੀ ॥15॥"
(471)

*ਵਾਹਿਗੁਰੂ ਜੀ ਕਾ ਖ਼ਾਲਸਾ॥*

—0—

# ਪੰਜਾਬੀ ਔਖੀ ਜਾਂ ਗੁਰਬਾਣੀ ?

*ਗੁਰਮੀਤ ਸਿੰਘ ਬਰਸਾਲ*

ਕਿਸੇ ਵੀ ਇਨਸਾਨ ਨੂੰ ਪੁੱਛੀਏ ਤਾਂ ਉਹ ਆਖੇਗਾ ਕਿ ਉਹ ਪੰਜਾਬੀ ਤਾਂ ਪੜ੍ਹ ਸਕਦਾ ਹੈ ਪਰ ਗੁਰਬਾਣੀ ਨਹੀਂ । ਗੁਰਬਾਣੀ ਪੜ੍ਹਨ ਨੂੰ ਮੁਸ਼ਕਿਲ ਦੱਸੇਗਾ । ਪਰ ਇਕ ਇਨਸਾਨ ਅਜਿਹਾ ਹੈ ਜਿਸਨੂੰ ਅਜੋਕੀ ਪੰਜਾਬੀ ਮੁਸ਼ਕਿਲ ਲਗਦੀ ਹੈ ਜਦ ਕਿ ਗੁਰਬਾਣੀ ਆਸਾਨ । ਉਹ ਹੈ ਗੋਰੀ ਤੋਂ ਸਿਖ ਸਜੀ ਭਾਈ ਅਵਤਾਰ ਸਿੰਘ ਮਿਸ਼ਨਰੀ ਦੀ ਸਿੰਘਣੀ ਬੀਬੀ ਹਰਸਿਮਰਤ ਕੌਰ ਖਾਲਸਾ ਉਰਫ ਨੈਂਸੀ ਟੌਬਸਮੇਨ । ਬੀਬੀ ਹਰਸਿਮਰਤ ਕੌਰ ਜੋ ਕਿ ਅਮੈਰੀਕਾ ਦੀ ਜੰਮੀ-ਪਲੀ ਗਰੈਜੂਏਟ ਹੈ , ਕਈ ਮਜਹਬਾਂ ਦੀ ਜਾਣਕਾਰ ਹੈ । ਜਿਓਂ ਹੀ ਉਸਨੂੰ ਸਿੱਖੀ ਦੇ ਮੁਢਲੇ ਨਿਯਮਾਂ ਦਾ ਪਤਾ ਲੱਗਿਆ ਤਾਂ ਉਸ ਅੰਦਰ ਜਿਆਦਾ ਜਾਨਣ ਦੀ ਇੱਛਾ ਪੈਦਾ ਹੋਈ । ਇਸੇ ਮਕਸਦ ਲਈ ਉਸਨੇ ਭਾਈ ਕੁਲਦੀਪ ਸਿੰਘ ਵਰਜੀਨੀਆਂ ਤੋਂ 8-ਕੁ ਮਹੀਨੇ ਵਿਚ ਪੰਜਾਬੀ ਸਿੱਖ ਲਈ । ਉਸਤੋਂ ਬਾਅਦ ਪ੍ਰਿ ਗੁਰਬਚਨ ਸਿੰਘ ਪੰਨਵਾਂ, ਗਿਆਨੀ ਜਗਤਾਰ ਸਿੰਘ ਜਾਚਕ ਅਤੇ ਗਿ ਸੰਤ ਸਿੰਘ ਮਸਕੀਨ ਤੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਲਈ । ਅੱਜ ਕੱਲ ਉਹ ਬੜੀ ਆਸਾਨੀ ਨਾਲ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਾਠ, ਸਹਿਜ ਪਾਠ, ਆਖੰਡ ਪਾਠ ਕਰ ਲੈਂਦੀ ਹੈ । ਗਟਾਰ ਨਾਲ ਕੀਰਤਨ ਅਤੇ ਕਥਾ ਦੋਹਾਂ ਭਾਸ਼ਾਵਾਂ ਵਿੱਚ ਕਰ ਲੈਂਦੀ ਹੈ । ਕਰਾਟੇ, ਜੂੱਡੋ, ਯੋਗਾ ਆਦਿ ਵਿੱਚ ਵੀ ਮਾਹਿਰ ਹੈ । ਉਸਦੀ ਨਿਵੇਕਲੀ ਸ਼ੈਲੀ ਵਿੱਚ ਗਾਏ ਸ਼ਬਦ ਯੂ-ਟਿਊਬ ਤੇ ਉਪਲਬਧ ਹਨ । ਗੁਰ ਸ਼ਬਦਾਂ ਦੇ ਅਰਥ ਬੜੀ ਅਸਾਨੀ ਨਾਲ ਕਰ ਲੈਣਾ ,ਸਹਸਕ੍ਰਿਤੀ ਦੇ ਸ਼ਬਦ ਪੜ੍ਹ ਲੈਣਾਂ ਇਥੋਂ ਤੱਕ ਕਿ ਮੁਸ਼ਕਲ ਕਿਹਾ ਜਾਂਦਾ ਭਗਤ ਜੈ ਦੇਵ ਦਾ ਪਦਾ ਅਤੇ ਅਜਿਹੇ ਅਨੇਕਾਂ ਸ਼ਬਦ ਉਸਨੂੰ ਮੂੰਹ ਜਵਾਨੀ ਯਾਦ ਹਨ । ਉਸ ਦੁਆਰਾ ਚਲਾਈ ਗਈ ਸੰਸਥਾ ਗੁਰੂ ਗ੍ਰੰਥ ਪ੍ਰਚਾਰ ਮਿਸ਼ਨ ਦਾ ਮੈਂਬਰ ਹੋਣ ਕਾਰਣ ਵਿਚਾਰਾਂ ਦਾ ਅਦਾਨ ਪ੍ਰਦਾਨ ਚਲਦਾ ਰਹਿੰਦਾ ਹੈ । ਪਤਨੀ ਅਤੇ ਪਿਤਾ ਜੀ ਅਕਸਰ ਘਰ ਵਿੱਚ ਸਹਿਜ ਪਾਠ ਕਰਦੇ ਰਹਿੰਦੇ ਹਨ , ਸਮਾਪਤੀ ਵੇਲੇ ਉਹਨਾਂ ਨੂੰ ਸੱਦ ਲਈਦਾ ਹੈ ਤਾਂ ਅਕਸਰ ਵਿਚਾਰਾਂ ਹੁੰਦੀਆਂ ਰਹਿੰਦੀਆਂ ਹਨ ।

ਅਜਿਹੇ ਹੀ ਮਹੌਲ ਵਿੱਚ ਇਕ ਦਿਨ ਅਸੀਂ ਘਰੇ ਬੈਠੇ ਗੱਲਾਂ ਕਰ ਰਹੇ ਸੀ ਤਾਂ ਉਹ ਕੋਲ ਪਏ ਪੰਜਾਬੀ ਅਖਬਾਰ ਨੂੰ ਪੜ੍ਹਦੀ ਹੋਈ ਮੈਨੂੰ ਕੁਝ ਸ਼ਬਦ ਪੁੱਛਣ ਲੱਗੀ । ਮੈ ਹੈਰਾਨੀ ਨਾਲ ਕਿਹਾ ਤੂੰ ਤਾਂ ਗਰੂ ਗ੍ਰੰਥ ਸਾਹਿਬ ਪੜ੍ਹ ਲੈਂਦੀ ਹੈਂ ਤਾਂ ਅਖਬਾਰ ਦੇ ਇਹ ਸ਼ਬਦ ਕਿਓਂ ਨਹੀਂ? ਇਸਤੇ ਉਸਨੇ ਜਵਾਬ ਦਿੱਤਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਸ਼ਾ ਤਾਂ ਬਹੁਤ ਅਸਾਨ ਹੈ ਪਰ ਇਹ ਅਖਬਾਰਾਂ ਦੇ ਸ਼ਬਦ ਔਖੇ ਹਨ । ਉਸਦਾ ਇਹ ਜਵਾਬ ਸਭ ਨੂੰ ਹੈਰਾਨ ਕਰਨ ਵਾਲਾ ਸੀ ।

ਕੁਝ ਸਾਲ ਪਹਿਲਾਂ ਭਾਈ ਅਵਤਾਰ ਸਿੰਘ ਮਿਸ਼ਨਰੀ ਅਤੇ ਬੀਬੀ ਹਰਸਿਮਰਤ ਕੌਰ ਖਾਲਸਾ ਇਕ ਕਿਤਾਬ ਛਪਵਾਉਣ ਦੇ ਸਿਲਸਿਲੇ ਵਿੱਚ ਪੰਜਾਬ ਗਏ ਹੋਏ ਸਨ । ਮੈਂ ਵੀ ਉਹਨੀਂ ਦਿਨੀਂ ਪਿੰਡ ਗਿਆ ਹੋਇਆ ਸਾਂ । ਫੋਨ ਤੇ ਰਾਬਤਾ ਹੋਣ ਤੇ ਮੈਂ ਉਹਨਾਂ ਨੂੰ ਆਪਣੇ ਪਿੰਡ ਆਉਣ ਦੀ ਬੇਨਤੀ ਕੀਤੀ ਜੋ ਉਹਨਾਂ ਮੰਨ ਲਈ । ਸ਼ਾਮ ਨੂੰ ਰਹਿਰਾਸ ਵੇਲੇ ਗੋਰੀ ਸਿੰਘਣੀ ਦੇ ਕੀਰਤਨ ਕਥਾ ਨੂੰ ਸੁਣਨ ਲਈ ਸਾਰਾ ਪਿੰਡ ਜੁੜ ਗਿਆ ਜੋ ਕਿ ਗ੍ਰੰਥੀ ਸਿੰਘ ਦੇ ਆਖਣ ਅਨੁਸਾਰ ਕਰਾਮਾਤ ਹੀ ਸੀ । ਸਵੇਰੇ ਆਸਾ ਦੀ ਵਾਰ ਵੇਲੇ ਵੀ ਅਜਿਹਾ ਮਹੌਲ ਹੀ ਸੀ । ਆਪਣੇ ਰਲਾਉਣੇ ਸੁਭਾਅ ਕਾਰਣ ਉਹ ਆਂਢ-ਗਵਾਂਢ ਪਰਿਵਾਰਾਂ ਨੂੰ ਅਤੇ ਸਥਾਂ ਵਿੱਚ ਬੈਠੇ ਲੋਕਾਂ ਨੂੰ ਮਿਲਦੀ ਰਹੀ ।ਖਾਸ ਗਲ ਇਹ ਹੋਈ ਕਿ ਜਦੋਂ ਉਸਨੇ ਸੱਥ ਵਿੱਚ ਅਖਬਾਰ ਪੜ੍ਹ ਰਹੇ ਕੁਝ ਲੋਕਾਂ

ਨੂੰ ਗੁਰਬਾਣੀ ਦੀ ਕੋਈ ਗੱਲ ਪੁਛੀ ਤਾਂ ਉਹਨਾਂ ਕਿਹਾ ਕਿ ਉਹ ਗੁਰਬਾਣੀ ਨਹੀਂ ਜਾਣਦੇ। ਇਸ ਤੇ ਹਰਸਿਮਰਤ ਨੇ ਕਿਹਾ ਕਿ ਤੁਸੀਂ ਤਾਂ ਅਖਬਾਰ ਪੜ੍ਹ ਰਹੇ ਹੋ , ਗੁਰੂ ਗ੍ਰੰਥ ਸਾਹਿਬ ਤਾਂ ਆਸਾਨ ਹੈ। ਉਸਨੇ ਕਿਹਾ ਕਿ ਮੈਂ ਗੋਰੀ ਹੋਣ ਦੇ ਨਾਤੇ, ਜਿਸਦੇ ਲਈ ਪੰਜਾਬੀ ਵੀ ਨਵੀਂ ਭਾਸ਼ਾ ਹੈ, ਪੜ੍ਹ ਲੈਂਦੀ ਹਾਂ ਤਾਂ ਤੁਸੀਂ ਕਿਓਂ ਨਹੀਂ ? ਤੁਹਾਡੀ ਤਾਂ ਮਾਂ ਬੋਲੀ ਵੀ ਪੰਜਾਬੀ ਹੈ। ਉਸਦੀਆਂ ਅਜਿਹੀਆਂ ਗੱਲਾਂ ਸਭ ਨੂੰ ਪ੍ਰਭਾਵਿਤ ਕਰਦੀਆਂ ਸਨ ਅਤੇ ਗੁਰਬਾਣੀ ਨਾਲ ਜੁੜਨ ਵੱਲ ਪ੍ਰੇਰਦੀਆਂ ਸਨ। ਪਰ ਅਮੈਰਿਕਾ ਵਿੱਚ ਗੁਰਦਵਾਰਿਆਂ ਵਾਲੇ ਉਸਦੀਆਂ ਸੇਵਾਵਾਂ ਤੋਂ ਮੁਨੱਕਰ ਹਨ ਕਿਉਕਿ ਉਹ ਕੇਵਲ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਫਲਸਫੇ ਨੂੰ ਸਰਬਉੱਚ ਮੰਨਦੀ ਹੋਣ ਕਾਰਣ ਕਿਸੇ ਹੋਰ ਗ੍ਰੰਥ ਨੂੰ ਸਹੀ ਨਹੀਂ ਮੰਨਦੀ ਜੋ ਕਿ ਆਖੀ ਜਾਂਦੀ ਰਹਿਤ ਮਰਿਆਦਾ ਵਾਲਿਆਂ ਲਈ ਲਾਹੇਵੰਦ ਨਹੀਂ ਹੈ।

ਵਿਚਾਰਨ ਵਾਲੀ ਗੱਲ ਇਹ ਹੈ ਕਿ ਜੋ ਆਦਮੀ ਪਹਿਲਾਂ ਗੁਰਬਾਣੀ ਤੋਂ ਹੀ ਸ਼ੁਰੂ ਕਰਦਾ ਹੈ ਉਸਨੂੰ ਗੁਰਬਾਣੀ ਪੜ੍ਹਨਾਂ, ਸਮਝਣਾਂ, ਵਿਚਾਰਨਾਂ ਸਰਲ ਹੋ ਜਾਂਦਾ ਹੈ। ਕਿਸੇ ਵੇਲੇ ਪੈਂਤੀ ਅਖਰੀ ਸਿਖਣ ਤੋਂ ਬਾਅਦ ਸ਼ਬਦ ਜੋੜਾਂ ਦੇ ਗਿਆਨ ਦੇ ਨਾਲ ਸਿੱਧਾ ਗੁਰਬਾਣੀ ਦੀਆਂ ਪੋਥੀਆਂ ਤੋਂ ਪੜ੍ਹਾਈ ਕਰਵਾਈ ਜਾਂਦੀ ਸੀ ਸ਼ਾਇਦ ਏਸੇ ਕਾਰਣ ਪੁਰਾਣੇ ਲੋਕਾਂ ਦੀ, ਕਿਰਤ ਕਰਦੇ ਅਤੇ ਘਰਾਂ ਵਿੱਚ ਕੰਮ ਕਰਦੇ ਗੁਰਬਾਣੀ ਪੜ੍ਹਦੇ ਰਹਿੰਦੇ ਹੋਣ ਕਾਰਣ, ਜੀਵਨ ਸ਼ੈਲੀ ਗੁਰਮਤਿ ਅਨੁਸਾਰੀ ਸੀ। ਅਜੋਕੀ ਪੰਜਾਬੀ ਵਿਚ ਸਮੇ ਨਾਲ ਅਜੋਕੇ ਸਭਿਆਚਾਰ ਅਨੁਸਾਰ ਆਈਆਂ ਤਬਦੀਲੀਆਂ ਕਾਰਨ ਭਾਸ਼ਾ ਅਤੇ ਲਹਿਜੇ ਦਾ ਬਦਲ ਜਾਣਾ ਸੁਭਾਵਿਕ ਹੈ। ਅਖਬਾਰਾਂ ਵਿੱਚ ਅਤੇ ਸਾਡੇ ਦੁਆਰਾ ਬੋਲੇ ਜਾ ਰਹੇ ਸ਼ਬਦ ਏਸੇ ਕਾਰਣ ਸਰਲਤਾ ਛੱਡ ਗਏ ਹਨ ਜਦ ਕਿ ਗੁਰਬਾਣੀ ਕਾਲ ਵਿੱਚ ਸਧਾਰਣ ਲੋਕਾਂ ਨੂੰ ਸਮਝ ਆ ਰਹੇ ਸ਼ਬਦ ਹੀ ਵਰਤੇ ਜਾਂਦੇ ਸਨ। ਇਸ ਬੀਬੀ ਦਾ ਵੀ ਇਸੇ ਤਰਾਂ ਪੁਰਾਣੇ ਤਰੀਕੇ ਅਨੁਸਾਰੀ ਪੰਜਾਬੀ ਸਿੱਖੀ ਹੋਣ ਕਾਰਣ ਗੁਰਬਾਣੀ ਨੂੰ ਸਰਲ ਸਮਝਣਾ ਅਤੇ ਅਜੋਕੀ ਭਾਸ਼ਾ ਅਤੇ ਅਖਬਾਰਾਂ ਨੂੰ ਔਖਾ ਸਮਝਣਾ, ਇਹੀ ਦਰਸਾਉਂਦਾ ਹੈ।

—0—

*__ਸਫਾ 30 ਦਾ ਬਾਕੀ__*

ਥੋਖਿਆਂ ਦਾ ਮਹੂਰਤ ਕਰਦੇ ਸ਼ੋਭਦੇ ਹਾਂ? ਗ੍ਰੰਥੀ ਸਿੰਘ ਨੇ ਸੁਆਲ ਕਰਦਿਆਂ ਰਾਜਬੀਰ ਕੌਰ ਵੱਲ ਵੇਖਿਆ।

ਉਸਨੇ ਸਿਰ ਫੇਰਦਿਆ ਕਿਹਾ, "ਬਿਲਕੁਲ ਨਹੀਂ"।

"ਫਿਰ ਇਸੇ ਤਰ੍ਹਾਂ ਬੀਬੀ ਜੀ, ਅਸੀਂ ਹੇਅਰ ਡਰੈਸਰ ਅਤੇ ਬਿਊਟੀ ਪਾਰਲਰਾਂ ਦੀਆਂ ਦੁਕਾਨਾਂ ਦੇ ਮਹੂਰਤ ਕਰਦੇ ਵੀ ਚੰਗੇ ਨਹੀਂ ਲਗਦੇ, ਕਿਉਂਕਿ ਅਸੀਂ ਰੋਜ਼ ਉਨ੍ਹਾਂ ਸਿੰਘਾਂ-ਸਿੰਘਣੀਆਂ ਨੂੰ ਯਾਦ ਕਰਦੇ ਹਾਂ ਜਿਨ੍ਹਾਂ ਨੇ ਸਿੱਖੀ ਕੇਸਾਂ-ਸੁਆਸਾਂ ਨਾਲ ਨਿਭਾਈ। ਅਸੀਂ ਅਰਦਾਸ ਵਿੱਚ ਕੇਸ ਦਾਨ ਮੰਗਦੇ ਹਾਂ। ਸਾਨੂੰ ਦੱਸਿਆ ਗਿਆ ਹੈ ਕਿ "ਕੇਸ ਗੁਰੂ ਦੀ ਮੋਹਰ ਹਨ।"

ਰਾਜਬੀਰ ਕੌਰ ਆਪਣੀ ਜ਼ਿੱਦ ਨੂੰ ਪੁਗਾਉਣ ਹਿੱਤ ਕਹਿਣ ਲੱਗੀ, "ਵੇਖ ਲਉ ਸਾਡੀ ਇੱਜ਼ਤ ਦਾ ਸੁਆਲ ਐ, ਮੈਂ ਤਾਂ ਤੁਹਾਡੇ 'ਤੇ ਮਾਣ ਕਰਕੇ ਅਨੀਤਾ ਨੂੰ ਹਾਂ ਕੀਤੀ ਏ, ਇਹ ਮਹੂਰਤ ਤਾਂ ਤੁਹਾਨੂੰ ਕਰਨਾ ਹੀ ਪਵੇਗਾ, ਨਹੀਂ ਤਾਂ ਫਿਰ ਅਸੀਂ ਅੱਗੇ ਤੋਂ ਤੁਹਾਡੇ ਕੋਲੋਂ ਅਖੰਡ ਪਾਠ ਨਹੀਂ.....।

"ਨਾ ਕਰਾਇਓ" ਗ੍ਰੰਥੀ ਸਿੰਘ ਰਾਜਬੀਰ ਕੌਰ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਬੋਲ ਪਿਆ। ਜਿਸ ਪਰਮਾਤਮਾ ਨੇ ਮਨੁੱਖ ਨੂੰ ਪੈਦਾ ਕੀਤਾ ਹੈ ਉਸ ਨੇ ਉਸ ਦੇ ਰਿਜ਼ਕ ਦਾ ਪ੍ਰਬੰਧ ਵੀ ਪਹਿਲਾਂ ਹੀ ਕੀਤਾ ਹੋਇਆ ਹੈ। ਸਾਨੂੰ ਰਿਜ਼ਕ ਦਾ ਝੋਰਾ ਕਰਨ ਦੀ ਲੋੜ ਨਹੀਂ, ਸਾਨੂੰ ਉਸ 'ਤੇ ਪੂਰਨ ਭਰੋਸਾ ਏ।" ਇੰਨਾ ਕਹਿੰਦਿਆਂ ਗ੍ਰੰਥੀ ਸਿੰਘ ਗੁਰਬਾਣੀ ਦੀਆਂ ਇਹ ਪੰਕਤੀਆਂ ਪੜ੍ਹਨ ਲਗ ਪਿਆ:-

"ਕਾਹੇ ਰੇ ਮਨ ਚਿਤਵਹਿ ਉਦਮ ਜਾ ਆਹਰਿ ਹਰਿ ਜੀਉ ਪਰਿਆ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥"

*(ਗੁਜਰੀ ਮ: 5, ਅੰਗ ੧੦)*

"ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥ ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ। *(ਸਲੋਕ ਮ: 2, ਅੰਗ ੯੫੫)*

ਤੇ ਰਾਜਬੀਰ ਕੌਰ ਸੜੀ ਬਲੀ ਘਰ ਮੁੜ ਗਈ।

—0—

# ਜ਼ਰਾ ਬੱਚ ਕੇ ਮੋਬਾਇਲ ਤੋਂ...
# ਸਮਾਰਟ ਫੋਨ ਦੇ ਨਾਲ ਆਪ ਵੀ ਰਹੋ ਸਮਾਰਟ

*ਇਕਵਾਕ ਸਿੰਘ ਪੱਟੀ*
*98150-24920*

ਤਕਨੀਕੀ ਯੁੱਗ ਵਿੱਚ, ਵਿਕਸਿਤ ਹੋਈ ਹਰ ਮਹਿੰਗੀ ਅਤੇ ਸੱਸਤੀ ਤਕਨੀਕ ਨੂੰ ਆਪਣੀ ਜਿੰਦਗੀ ਦਾ ਹਿੱਸਾ ਬਣਾਉਣਾ ਹਰ ਇਨਸਾਨ ਹਸਰਤ ਰਹੀ ਹੈ। ਹਰ ਇਨਸਾਨ ਹਰ ਤਕਨੀਕੀ ਨੂੰ ਇੱਕ ਵਾਰ ਤਾਂ ਜ਼ਰੂਰ ਵਰਤ ਕੇ ਦੇਖਣਾ ਚਾਹੁੰਦਾ ਹੈ। ਸਮੇਂ ਦੇ ਵਿੱਚ ਬਹੁਤ ਬਦਲਾਵ ਆਏ ਅਤੇ ਅੱਗੇ ਵੀ ਆਉਂਦੇ ਰਹਿਣਗੇ। ਟੀ.ਵੀ. ਐਂਟੀਨੇ ਤੋਂ ਕੇਬਲ ਨੈਟਵਰਕ ਤੇ ਹੁਣ ਡਿਸ਼ ਟੀ.ਵੀ. ਐਲ.ਸੀ,.ਡੀ. ਤੋਂ ਐੱਲ.ਈ.ਡੀ ਅਤੇ ਐੱਚ.ਡੀ. ਟੀ.ਵੀ., ਇਸਤੋਂ ਇਲਾਵਾ ਚਿੱਠੀ ਪੱਤਰ ਤੋਂ ਸ਼ੁਰੂ ਹੋਈ ਦਿਲਾਂ ਦੀ ਸਾਂਝ ਟੈਲੀਫੋਨ ਤੇ ਆ ਕੇ ਲੰਮਾ ਸਮਾਂ ਖੜ੍ਹੀ ਰਹੀ, ਤੇ ਫਿਰ ਟੈਲੀਫੋਨ ਤੋਂ ਮੋਬਾਇਲ ਤੱਕ ਮਸਾਂ ਦੱਸ ਕੁ ਸਾਲ ਸਮਾਂ ਲੰਘਿਆ ਹੀ ਸੀ ਕਿ ਸਮਾਰਟ ਫੋਨ ਸੱਭ ਤੋਂ ਪਿੱਛੇ ਛੱਡ ਕੇ ਅੱਗੇ ਨਿਕਲ ਗਿਆ ਅਤੇ ਹਾਲੇ ਵੀ ਪੂਰੀ ਰਫਤਾਰ ਨਾਲ ਤਕਨੀਕੀ ਦੇ ਖੇਤਰ ਵਿੱਚ ਸਮਾਰਟ ਫੋਨ ਸੱਭ ਤੋਂ ਅੱਗੇ ਚੱਲ ਰਿਹਾ ਹੈ। ਸ਼ਾਇਦ ਇਹੀ ਕਾਰਨ ਹੈ ਕਿ ਹੋਰ ਖੇਤਰਾਂ ਵਿੱਚ ਆਪਣੇ ਉਪਕਰਣ ਬਣਾਉਣ ਵਾਲੀਆਂ ਕੰਪਨੀਆਂ ਵੀ ਸਮਾਰਟ ਫੋਨ ਬਣਾਉਣ ਦੇ ਕਾਰੋਬਾਰ ਵਿੱਚ ਆਪਣੀ ਕਿਸਮਤ ਅਜਮਾਉਣ ਲੱਗ ਪਈਆਂ। ਬਿਨ੍ਹਾਂ ਸ਼ੱਕ ਅੱਜ ਦੇ ਸਮੇਂ ਵਿੱਚ ਸਾਡੀ ਜਿੰਦਗੀ ਦੀ ਮੁੱਢਲੀ ਅਤੇ ਮਹੱਤਵਪੂਰਨ ਲੋੜ ਹੈ 'ਮੋਬਾਇਲ ਫੋਨ ਜਾਂ ਸਮਾਰਟ ਫੋਨ'। ਬਿਨ੍ਹਾਂ ਸ਼ੱਕ ਅੱਜ ਦੇ ਸਮੇਂ ਵਿੱਚ ਸਾਡੀ ਜਿੰਦਗੀ ਦੀ ਮੁੱਢਲੀ ਅਤੇ ਮਹੱਤਵਪੂਰਨ ਲੋੜ ਹੈ 'ਮੋਬਾਇਲ ਫੋਨ'। ਇਸ ਤੋਂ ਬਿਨਾਂ ਤਾਂ ਕਿਸੇ ਚੀਜ਼ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਕਦੇ ਕੰਪਿਊਟਰ ਦਾ ਜ਼ਮਾਨਾ ਆਇਆ ਸੀ ਅਤੇ ਫਿਰ ਲੈਪਟਾਪ ਦਾ, ਪਰ ਮੋਬਾਇਲ ਫੋਨ ਦੇ ਇਸ ਚਮਤਕਾਰ ਨੇ ਕੰਪਿਊਟਰ/ਲੈਪਟਾਪ ਵਗੈਰਾ ਦੀ ਲੋਕਪ੍ਰਿਯਤਾ ਵਿੱਚ ਕਿਤੇ ਨਾ ਕਿਤੇ ਤਾਂ ਘਾਟਾ ਜ਼ਰੂਰ ਦਰਜ ਕੀਤਾ ਹੈ। ਕਿਉਂਕਿ ਕੰਪਿਊਟਰ/ਲੈਪਟਾਪ ਤੇ ਹੋਣ ਵਾਲੇ ਜਿਆਦਾਤਰ ਕੰਮ ਮੋਬਾਇਲ ਤੇ ਕੁੱਝ ਸਕਿੰਟਾਂ ਵਿੱਚ ਹੀ ਹੋ ਜਾਂਦੇ ਹਨ। ਸਾਰੇ ਨਜ਼ਦੀਕੀਆਂ ਦੇ ਫੋਨ ਨੰ., ਸਾਰੀਆਂ ਜ਼ਰੂਰੀ ਅਤੇ ਗੈਰ ਜ਼ਰੂਰੀ ਈ-ਮੇਲਜ਼ (ਬਿਜਲਈ ਡਾਕ), ਦਫਤਰ ਜਾਂ ਆਪਣੇ ਪੇਸ਼ੇ ਨਾਲ ਸਬੰਧਿਤ ਜ਼ਰੂਰੀ ਫਾਇਲਾਂ, ਘਰ ਦੇ ਸਮਾਨ ਦੀ ਲਿਸਟ, ਪੂਰੀ ਦੁਨੀਆਂ ਦਾ ਨਕਸ਼ਾ, ਹਰ ਤਰ੍ਹਾਂ ਦੀਆਂ ਪਰਿਵਾਰਕ ਫੋਟੋਆਂ ਅਤੇ ਵੀਡੀਉਜ਼ ਦੇ ਰੂਪ ਵਿੱਚ ਯਾਦਗਾਰੀ ਪਲ, ਸੋਸ਼ਲ ਸਾਈਟਾਂ ਦੇ ਖਾਤੇ, ਮਨੋਰੰਜਨ ਦਾ ਹਰ ਸਾਧਨ, ਕਿਤੇ ਆਉਣ-ਜਾਣ ਲਈ ਬੱਸ/ਗੱਡੀ/ਜਹਾਜ਼ ਦੀ ਟਿਕਟ ਸੱਭ ਕੁੱਝ ਆਹ ਚਾਰ-ਪੰਜ ਇੰਚ ਦੇ ਮੋਬਾਇਲ ਫੋਨ ਵਿੱਚ ਸੁਰੱਖਿਅਤ ਪਿਆ ਹੈ, ਜਦੋਂ ਮਰਜ਼ੀ, ਜਿੱਥੇ ਮਰਜ਼ੀ ਇਸਦਾ ਲਾਭ ਲਿਆ ਜਾ ਸਕਦਾ ਹੈ। ਬਿਪਤਾ ਵੇਲੇ ਡਾਕਟਰੀ ਸਹਾਇਤਾ, ਫਾਇਰ ਬ੍ਰਿਗੇਡ ਸਹੂਲਤ, ਸੁਰੱਖਿਆ ਲਈ ਪੁਲਿਸ ਸਹਾਇਤਾ ਆਦਿ ਸੱਭ ਕੁੱਝ ਇੱਕ ਲਾਭਕਾਰੀ ਖੇਤਰ ਵਿੱਚ ਆਉਂਦਾ ਹੈ।

ਸਮਾਰਟ ਫੋਨ ਆਪ ਤਾਂ ਵਾਕੇਈ ਸਮਾਰਟ ਹੈ, ਹਰ ਗੱਲ ਨੂੰ, ਹਰ ਘਟਨਾ ਨੂੰ ਸੰਭਾਲ ਕੇ ਰੱਖਦਾ ਹੈ ਅਤੇ ਹਰ ਵਿਸ਼ੇ ਤੇ ਜੁਆਬ ਦਿੰਦਾ ਹੈ। ਹੁਣ ਤਾਂ ਅਸੀਂ ਉਸਨੂੰ ਬੋਲ ਕੇ ਵੀ, ਜੋ ਮਰਜ਼ੀ ਪੁੱਛ ਸਕਦੇ ਹਾਂ ਬੱਸ ਉਸ ਵਿੱਚ ਵਧੀਆ ਨੈੱਟਵਰਕ ਵਾਲਾ ਡਾਟਾ ਪੈਕ ਹੋਣਾ ਚਾਹੀਦਾ ਹੈ, ਬੱਸ ਜੋ ਮਰਜ਼ੀ ਪੁੱਛੋ ਫੋਨ ਆਪ ਬੋਲ ਕੇ ਦੱਸਦਾ ਹੈ ਭਾਈ ਤੇਰੇ ਸਵਾਲ ਦਾ ਕੀ ਜੁਆਬ ਹੈ? ਇਹੀ ਤਾਂ ਹੈ ਸਮਾਰਟ ਫੋਨ, ਪਰ ਕੀ ਅਸੀਂ ਵੀ ਫੋਨ ਵਾਂਗ ਸਮਾਰਟ ਹਾਂ? ਅੱਜ ਆਪਣਾ ਵਿਸ਼ਾ ਇਹੀ ਹੈ। ਜਿਵੇਂ ਕਹਿੰਦੇ ਨੇ ਹਰ ਚੀਜ਼ ਦੇ ਦੋ ਪਾਸੇ ਹੁੰਦੇ ਹਨ, ਹਾਂ-ਪੱਖੀ ਅਤੇ ਨਾਂਹ-ਪੱਖੀ ਜਾਂ ਸੌਖੇ ਸ਼ਬਦਾਂ ਵਿੱਚ ਕਹਿ ਲਈਏ ਤਾਂ

ਫਾਇਦੇ ਅਤੇ ਨੁਕਸਾਨ। ਜਿਸ ਵੀ ਵਸਤੂ ਜਾਂ ਯੰਤਰ ਦਾ ਸਾਨੂੰ ਫਾਇਦਾ ਹੈ, ਉਸ ਵਿੱਚ ਨੁਕਸਾਨ ਵੀ ਲੁਕਿਆ ਹੁੰਦਾ ਹੈ, ਪਰ ਅਸੀਂ ਕੋਸ਼ਿਸ਼ ਕੇਵਲ ਫਾਇਦੇ ਲੈਣ ਦੀ ਕਰਨੀ ਹੈ ਅਤੇ ਨੁਕਸਾਨ ਹੋਣ ਤੋਂ ਬਚਾਉਣਾ ਸਾਡੀ ਅਹਿਮ ਜ਼ਿੰਮੇਵਾਰੀ ਵਿੱਚ ਆਉਂਦਾ ਹੈ। ਕਈ ਵਾਰ ਕੁੱਝ ਚੀਜ਼ਾਂ ਕੇਵਲ ਫਾਇਦੇ ਲਈ ਭਾਵ ਮਨੁੱਖੀ ਸੁੱਖ ਸਹੂਲਤਾਂ ਨੂੰ ਸਾਹਮਣੇ ਰੱਖ ਕੇ ਖੋਜੀਆਂ ਜਾਂਦੀਆਂ ਹਨ ਅਤੇ ਉਹਨਾਂ ਦੀ ਵਰਤੋਂ ਵੀ ਵਧੀਆ ਢੰਗ ਨਾਲ ਕੀਤੀ ਜਾ ਸਕਦੀ ਹੈ, ਪਰ ਜਦ ਉਹਨਾਂ ਹੀ ਫਾਇਦੇ ਵਾਲੀਆਂ ਚੀਜ਼ਾਂ ਨੂੰ ਦੂਜਿਆ ਦੇ ਲਈ ਜਾਂ ਆਪਣੇ ਲਈ ਨੁਕਸਾਨਦਾਇਕ ਬਣਾ ਲਈਏ ਜਾਂ ਇਹ ਨੁਕਸਾਨਦਾਇਕ ਬਣ ਜਾਣ ਤਾਂ ਸਾਨੂੰ ਦੁਬਾਰਾ ਉਸਦੇ ਸੰਦਰਭ ਵਿੱਚ ਇਹ ਜ਼ਰੂਰ ਸੋਚਣਾ ਚਾਹੀਦਾ ਹੈ ਕਿ ਅਸੀਂ ਕਿੱਥੇ ਖੜ੍ਹੇ ਹਾਂ?

ਗੱਲ ਕੇਵਲ ਮੋਬਾਇਲ ਦੀ ਕਰਾਂਗੇ ਕਿਉਂਕਿ ਕੁੱਝ ਦਿਨ ਪਹਿਲਾਂ ਹੀ ਇੱਕ ਖਬਰ ਅਖਬਾਰਾਂ ਦੀ ਮੁੱਖ ਸੁਰਖੀ ਬਣੀ ਕਿ, 'ਹਨੇਰੇ ਵਿੱਚ ਮੋਬਾਇਲ ਫੋਨ ਵੇਖਣ ਨਾਲ ਅੱਖਾਂ ਨਾਲ ਸਬੰਧਿਤ ਬਿਮਾਰੀਆਂ ਵਿੱਚ ਆਏ ਦਿਨ ਵਾਧਾ ਹੋ ਰਿਹਾ ਹੈ ਅਤੇ ਜਿਆਦਾਤਰ 25 ਸਾਲ ਤੋਂ ਘੱਟ ਉਮਰ ਦੇ ਨੌਜਵਾਨ ਬੁਰੀ ਤਰ੍ਹਾਂ ਪ੍ਰਭਾਵਿਤ ਹੋਏ ਹਨ।' ਮੋਬਾਇਲ ਫੋਨ ਨਾਲ ਜੁੜੀ ਇਹ ਨਾ ਤਾਂ ਕੋਈ ਪਹਿਲੀ ਬੁਰੀ ਖ਼ਬਰ ਹੈ ਅਤੇ ਨਾ ਹੀ ਆਖਰੀ। ਕਿਉਂਕਿ ਮੋਬਾਇਲ ਫੋਨ ਦੀ ਵਰਤੋਂ ਨਾਲ ਸੜਕੀ ਦੁਰਘਟਨਾਵਾਂ ਵਿੱਚ ਵਾਧਾ ਦਰਜ ਹੋਇਆ ਹੈ। ਮੋਬਾਇਲ ਫੋਨ ਦੇ ਕੈਮਰੇ ਦੀ ਵਰਤੋਂ ਨਾਲ ਕਿਸੇ ਦੀ ਨਿੱਜਤਾ ਨੂੰ ਕੈਦ ਕਰਨਾ ਜਾਂ ਫਿਰ ਉਸ ਦੇ ਬਦਲੇ ਬਲੈਕਮੇਲ ਕਰਨਾ ਅਪਰਾਧ ਦੇ ਖੇਤਰ ਵਿੱਚ ਆਉਂਦਾ ਹੈ। ਮੋਬਾਇਲ ਫੋਨ ਦੀ ਗਲਤ ਵਰਤੋਂ ਨਾਲ ਹੁਣ ਤੱਕ ਬਹੁਤ ਖਤਰਨਾਕ ਨਤੀਜੇ ਸਾਹਮਣੇ ਆ ਚੁੱਕੇ ਹਨ ਅਸੀਂ ਕੇਵਲ ਆਪਣੀ ਨਿੱਜੀ ਜਿੰਦਗੀ ਦੀ ਗੱਲ ਕਰੀਏ ਤਾਂ ਸਾਡੇ ਆਪਣੇ ਜੀਵਣ ਵਿੱਚ ਇਸਨੇ ਕਈ ਗ਼ੈਰ ਜ਼ਰੂਰੀ ਬਦਲਾਵ ਦਰਜ ਕੀਤੇ ਹਨ। ਜਿਸ ਵਿੱਚੋਂ ਸੱਭ ਤੋਂ ਅਹਿਮ ਹੈ ਸਮੇਂ ਦੀ ਖਪਤ। ਆਉ ਕੁੱਝ ਹੋਰ ਪਹਿਲੂਆਂ ਤੇ ਵਿਚਾਰ ਕਰਦੇ ਹਾਂ:

- ਮੁੱਖ ਰੂਪ ਵਿੱਚ ਇਸਦਾ ਸੱਭ ਤੋਂ ਵਧੇਰੇ ਅਸਰ ਸਾਡੀਆਂ ਅੱਖਾਂ ਤੇ ਪੈਂਦਾ ਹੈ। ਡਾਕਟਰੀ ਰਿਪੋਰਟ ਅਨੁਸਾਰ ਮੋਬਾਇਲ ਦੀ ਜਿਆਦਾ ਵਰਤੋਂ ਨਾਲ ਅੱਖਾਂ ਵਿੱਚ ਹਲਕਾ ਅੰਨ੍ਹਾਪਣ, ਕਾਲਾ ਮੋਤੀਆ, ਮੋਤੀਆ ਬਿੰਦ, ਯੂਵਾਇਟਿਸ ਅਤੇ ਪੁਤਲੀ ਦਾ ਲੈਨਜ਼ ਨਾਲ ਚਿਪਕ ਜਾਣ ਵਰਗੀਆਂ ਬਿਮਾਰੀਆਂ ਹੋ ਰਹੀਆਂ ਹਨ।

- ਲਗਾਤਾਰ ਸਕਰੀਨ ਤੇ ਟਿਕਟਿਕੀ ਲਗਾ ਕੇ ਰੱਖਣ ਨਾਲ ਅੱਖਾਂ ਦੀਆਂ ਮਾਸਪੇਸ਼ੀਆਂ ਵਿੱਚ ਖਿਚਾਅ ਆ ਜਾਂਦਾ ਹੈ ਅਤੇ ਮੋਬਾਇਲ ਦੀ ਤਿੱਖੀ ਰੋਸ਼ਨੀ ਰੇਟੀਨਾ ਦੇ ਮੈਕਿਊਲਰ ਏਰੀਆ (ਅੱਖਾਂ ਦੇ ਸੱਭ ਤੋਂ ਮਹੱਤਵਪੂਰਨ ਹਿੱਸੇ) ਨੂੰ ਪ੍ਰਭਾਵਿਤ ਕਰਕੇ ਬੁਰਾ ਅਸਰ ਪਾਉਂਦੀ ਹੈ।

- ਜੇਕਰ ਰਾਤ ਵੇਲੇ ਆਪਣੇ ਹਨੇਰੇ ਕਮਰੇ ਵਿੱਚ ਲਗਾਤਾਰ ਮੋਬਾਇਲ ਦੀ ਸਕਰੀਨ ਝਾਕਣ ਦੀ ਆਦਤ ਹੈ ਤਾਂ ਅੱਖਾਂ ਤੇ ਸੱਭ ਤੋਂ ਵਧੇਰੇ ਅਤੇ ਬੁਰਾ ਅਸਰ ਪੈਂਦਾ ਹੈ ਜਿਸ ਕਰਕੇ ਅੱਖਾਂ ਦੀਆਂ ਮਾਸਪੇਸ਼ੀਆਂ ਆਕੜ ਜਾਂਦੀਆਂ ਹਨ ਅਤੇ ਅੱਖਾਂ ਦਾ ਦਰਦ ਕਰਨਾ, ਅੱਖਾਂ ਵਿੱਚੋਂ ਪਾਣੀ ਨਿਕਲਣਾ, ਜਲਨ ਹੋਣਾ, ਜੀਅ ਮਚਲਣਾ, ਅੱਖਾਂ ਅੱਗੇ ਰੰਗੀਨ ਗੋਲੇ ਦਿੱਸਣਾ ਵਰਗੇ ਲੱਛਣ ਹੁੰਦੇ ਹਨ।

- ਮੈਡੀਕਲ ਵਿਗਿਆਨ ਅਨੁਸਾਰ ਰਾਤ ਨੂੰ ਲਗਾਤਾਰ ਇੱਕ ਪਾਸੇ ਹੀ ਲੇਟੇ ਰਹਿ ਕੇ ਮੋਬਾਇਲ ਦੀ ਹੱਥਾਂ ਨਾਲ ਵਰਤੋਂ ਨਾਲ ਗਰਦਨ ਦੀਆਂ ਹੱਡੀਆਂ ਆਪਣੀ ਥਾਂ ਤੋਂ ਹਟ ਜਾਂਦੀਆਂ ਹਨ ਅਤੇ ਇੱਕ ਕਿਸਮ ਦਾ ਦਬਾਅ ਨਸਾਂ ਉੱਤੇ ਪੈਂਦਾ ਹੈ, ਜਿਸ ਕਾਰਨ ਸਰਵਾਈਕਲ ਹੋਣ ਦਾ ਖਤਰਾ ਵਧੇਰੇ ਹੋ ਜਾਂਦਾ ਹੈ।

- ਗਰਭਵਤੀ ਔਰਤਾਂ ਅਤੇ ਬੱਚਿਆਂ ਤੇ ਮੋਬਾਇਲ ਵਿੱਚੋਂ ਨਿਕਲਣ ਵਾਲੀਆਂ ਖਤਰਨਾਕ ਕਿਰਨਾਂ ਦਾ ਅਸਰ ਜਿਆਦਾ ਪੈਂਦਾ ਹੈ।

- ਬੱਚਿਆਂ ਅਤੇ ਨੌਜਵਾਨਾਂ ਦੀ ਪੜ੍ਹਾਈ ਤੇ ਵੀ ਮਾੜੂ ਅਸਰ ਕਰਦੀ ਹੈ, ਮੋਬਾਇਲ ਦੀ ਬੇਲੋੜੀ ਵਰਤੋਂ।

- ਇੱਥੋਂ ਤੱਕ ਕਿ ਮੋਬਾਇਲ ਫੋਨ ਦੀ ਬੇਲੋੜੀ ਵਰਤੋਂ ਕਰਨ ਨਾਲ ਦਿਮਾਗ ਦਾ ਕੈਂਸਰ ਹੋ ਜਾਣ ਦੇ ਲੱਛਣ ਵੀ ਸਾਹਮਣੇ ਆਏ ਹਨ।

- ਡਰਾਈਵਿੰਗ ਦੌਰਾਨ ਮੋਬਾਇਲ ਫੋਨ ਦੀ ਵਰਤੋਂ ਕਰਦਿਆਂ ਹੋਇਆਂ ਕਈ ਦੁਰਘਟਨਾਵਾਂ ਹੋ ਚੁੱਕੀਆ ਹਨ ਅਤੇ ਬੇਸ਼ਕੀਮਤੀ ਜਾਨਾਂ ਜਾ ਚੁੱਕੀਆਂ ਹਨ।

- ਮਲੇਸ਼ੀਆ ਵਿੱਚ ਪਿਛਲੇ ਸਾਲ ਪੈਟਰੋਲ ਪੰਪ ਤੇ ਇੱਕ ਔਰਤ ਵੱਲੋਂ ਮੋਬਾਇਲ ਦੀ ਵਰਤੋਂ ਕਰਦਿਆਂ ਹੋਇਆਂ ਲੱਗੀ ਅੱਗ ਕਾਰਣ ਉਹ ਆਪ ਵੀ 60 ਫੀਸਦੀ ਝੁਲਸ ਗਈ।

ਕੀ ਕੀਤਾ ਜਾਵੇ?

- ਸੱਭ ਤੋਂ ਪਹਿਲਾਂ ਤਾਂ ਸੋਸ਼ਲ ਸਾਈਟਾਂ ਦੀ ਵਰਤੋਂ ਨੂੰ ਘੱਟ ਕੀਤਾ ਜਾਵੇ ਤਾਂ ਕਿ ਬਾਰ-ਬਾਰ ਮੋਬਾਇਲ ਆਨ ਕਰਕੇ ਨਾ ਦੇਖਣਾ ਪਵੇ।

- ਸੱਜੇ ਪਾਸੇ ਦੀ ਥਾਂ ਖੱਬੇ ਪਾਸੇ ਵਾਲੇ ਕੰਨ ਰਾਹੀਂ ਮੋਬਾਇਲ ਫੋਨ ਸੁਣਿਆ ਜਾਵੇ।

- ਘਰ ਵਿੱਚ ਲੈਂਡਲਾਈਨ ਫੋਨ ਜ਼ਰੂਰ ਲੱਗਾ ਹੋਵੇ ਅਤੇ ਉਸਦੀ ਵਰਤੋਂ ਨੂੰ ਯਕੀਨੀ ਬਣਾਇਆ ਜਾਵੇ।

- ਰਾਤ ਵੇਲੇ ਲੰਮੇ ਪੈ ਕੇ ਅਤੇ ਹਨੇਰੇ ਕਮਰੇ ਵਿੱਚ ਮੋਬਾਇਲ ਦੀ ਵਰਤੋਂ ਫੌਰੀ ਤੌਰ ਤੇ ਬੰਦ ਕੀਤੀ ਜਾਵੇ।

- ਮੋਬਾਇਲ ਤੇ ਦੋਸਤਾਂ/ਮਿੱਤਰਾਂ ਨਾਲ ਸੁਨੇਹਿਆਂ ਦੇ ਅਦਾਨ-ਪ੍ਰਦਾਨ ਲਈ ਕੁੱਝ ਖਾਸ ਸਮਾਂ ਮਿੱਥ ਲਿਆ ਜਾਵੇ।

- ਫੋਨ ਸੁਨਣ ਵੇਲੇ ਈਅਰ ਫੋਨ (ਹੈਂਡ ਫੋਨ) ਦੀ ਵਰਤੋਂ ਵੀ ਸਾਨੂੰ ਮੋਬਾਇਲ ਦੀਆਂ ਖਤਰਨਾਕ ਕਿਰਨਾਂ ਤੋਂ ਕੁੱਝ ਹੱਦ ਤੱਕ ਬਚਾਅ ਸਕਦੀ ਹੈ।

- ਤੀਹਰੇ-ਵੀਹ (ਟ੍ਰਿਪਲ ਟਵੰਟੀ) ਦੇ ਫਾਰਮੂਲੇ ਨੂੰ ਅਪਨਾਇਆ ਜਾਵੇ। ਜਿਸਦਾ ਭਾਵ ਹੈ ਕਿ ਲਗਾਤਾਰ ਕੰਪਿਊਟਰ ਜਾਂ ਮੋਬਾਇਲ ਦੀ ਵਰਤੋਂ ਕਰਨ ਵਾਲਾ ਹਰ ਵੀਹ ਮਿੰਟ ਬਾਅਦ, ਵੀਹ ਸੈਕਿੰਟ ਲਈ ਅੱਖਾਂ ਬੰਦ ਕਰਕੇ, ਬਾਅਦ ਵਿੱਚ ਅੱਖਾਂ ਖੋਲ ਕੇ 20 ਫੁੱਟ ਦੂਰ ਦੇਖੇਗਾ ਤਾਂ ਇਸ ਨਾਲ ਅੱਖਾਂ ਨੂੰ ਰਾਹਤ ਮਿਲਦੀ ਹੈ।

- ਚਾਰਜਿੰਗ ਦੌਰਾਨ ਫੋਨ ਨਾ ਸੁਣਿਆ ਜਾਵੇ।

ਜਰਮਨੀ ਦੀ ਇਕ ਸੰਸਥਾ (ਜਰਮਨ ਇੰਟਰ ਡਿਸਪਲੀਨਰੀ ਐਸੋਸੀਏਸ਼ਨ ਫਾਰ ਇਨਵਾਇਰਮੈਂਟਲ ਮੈਡੀਸਨ) ਦੇ 22 ਡਾਕਟਰਾਂ ਦੇ ਸਰਵੇਖਣ ਅਨੁਸਾਰ ਮੋਬਾਇਲ ਫੋਨ ਵਰਤਣ ਵਾਲਿਆਂ ਵਿੱਚ ਸਿੱਖਣ ਵਿੱਚ ਮੁਸ਼ਕਲ, ਇਕਾਗਰਤਾ ਵਿੱਚ ਕਮੀ, ਸੁਭਾਅ ਵਿੱਚ ਬਦਲਾਅ, ਬਲੱਡ ਪ੍ਰੈਸ਼ਰ ਵਿੱਚ ਉਤਰਾਅ-ਚੜ੍ਹਾਅ, ਦਿਲ ਦੀਆਂ ਬਿਮਾਰੀਆਂ, ਦਿਲ ਦਾ ਦੌਰਾ, ਦਿਮਾਗੀ ਬਿਮਾਰੀਆਂ (ਮਿਰਗੀ, ਲਿਊਕੀਮੀਆ, ਦਿਮਾਗੀ ਰਸੌਲੀ) ਆਦਿ ਬਿਮਾਰੀਆਂ ਪੈਦਾ ਹੋ ਰਹੀਆਂ ਹਨ।

ਬਾਵਜੂਦ ਸੱਭ ਜਾਣਦੇ ਹੋਏ ਅੱਜ ਮੋਬਾਇਲ ਫੋਨ ਵਿੱਚ ਇੰਨੇ ਵਿਅਸਥ ਹੋ ਚੁੱਕੇ ਹਾਂ ਕਿ ਸਾਡਾ ਕਿਤਾਬਾਂ/ਅਖਬਾਰਾਂ ਨਾਲ ਮੋਹ ਹੀ ਕੋਈ ਨਹੀਂ ਰਿਹਾ, ਗੱਲ ਇਸ ਮੋਹ ਦੀ ਹੀ ਨਹੀਂ ਰਹੀ, ਸਗੋਂ ਸਾਡਾ ਤਾਂ ਆਪਣੇ ਭਾਈਚਾਰੇ, ਰਿਸ਼ਤੇਦਾਰੀ ਇੱਥੋਂ ਤੱਕ ਕੇ ਆਪਣੇ ਪਰਿਵਾਰ ਨਾਲ ਵੀ ਮੋਹ ਨਹੀਂ ਰਿਹਾ, ਬੱਸ ਸਾਰਾ ਦਿਨ ਮੋਬਾਇਲ ਨੂੰ ਆਪਣਾ ਜਿੰਦਗੀ ਦਾ ਇੱਕੋ ਇੱਕ ਜ਼ਰੂਰੀ ਹਿੱਸਾ ਮੰਨ ਲਿਆ ਹੈ। ਉਸਨੂੰ ਦੇਖ ਕੇ ਹੀ ਮੁਸਕਰਾ ਪੈਂਦੇ ਹਾਂ ਉਸਨੂੰ ਦੇਖ ਕੇ ਹੀ ਉਦਾਸ ਹੋ ਜਾਂਦੇ ਹਾਂ। ਮੋਬਾਇਲ ਦੇ ਜਨੂੰਨ ਨੇ ਸਾਨੂੰ ਇੱਕਲਿਆਂ ਕਰ ਦਿੱਤਾ ਹੈ ਮੰਨੋ ਭਾਵੇਂ ਨਾਂਹ। ਅੱਜ ਅਸੀਂ ਸਮਾਜ ਪ੍ਰਤੀ ਜਾਂ ਆਪਣੇ ਪਰਿਵਾਰ ਪ੍ਰਤੀ ਜਿੰਮੇਵਾਰੀਆਂ ਨਿਭਾ ਕੇ ਆਪਣਾ ਚੰਗਾ ਪੱਖ ਸਾਬਤ ਕਰਨ ਦੀ ਥਾਂ, ਕੇਵਲ ਆਪਣੀ ਵੰਨ-ਸਵੰਨੀਆਂ ਤਸਵੀਰਾਂ ਸੋਸ਼ਲ ਸਾਈਟਾਂ ਤੇ ਪਾ ਕੇ ਆਪਣੇ ਆਪ ਨੂੰ ਸੁਚੱਜਾ ਜਾਂ ਵਧੀਆ ਸਾਬਤ ਕਰਨ ਵਿੱਚ ਲੱਗੇ ਹੋਏ ਹਾਂ। ਖੈਰ! ਹਰ ਸ਼ੈਅ ਦੀ ਇੱਕ ਹੱਦ ਹੈ ਅਤੇ ਹੱਦ ਵਿੱਚ ਰਹਿ ਕੇ ਹੀ ਅਸੀਂ ਕਿਸੇ ਵੀ ਚੀਜ਼ ਦੀ ਸਹੀ ਵਰਤੋਂ ਕਰ ਸਕਦੇ ਹਾਂ। ਹੱਦ ਤੋਂ ਵੱਧ ਜਾਣ ਨਾਲ ਨੁਕਸਾਨ ਹੀ ਹੁੰਦਾ ਹੈ। ਸਮਾਰਟ ਫੋਨ ਜ਼ਰੂਰ ਰੱਖੀਏ ਤੇ ਆਮ ਵੀ ਸਮਾਰਟ ਬਣੀਏ ਆਪਣਾ ਅਤੇ ਆਪਣਿਆਂ ਦਾ ਖਿਆਲ ਰੱਖੀਏ। ਟੈਲੀਫੋਨ ਤਾਂ ਫਿਰ ਵੀ ਸਾਰੇ ਪਰਿਵਾਰ ਨੂੰ ਜੋੜ ਕੇ ਰੱਖਦੇ ਸਨ ਪਰ ਮੋਬਾਇਲ ਫੋਨ ਦੇ ਚੱਕਰਾਂ ਚ ਅਸੀਂ ਤਾਂ ਘਰ ਦੇ ਚਾਰ ਪਰਿਵਾਰਕ ਮੈਂਬਰਾਂ ਤੋਂ ਵੀ ਦੂਰ ਹੋ ਗਏ ਹਾਂ। ਦੋਸਤੋ! ਉਸ ਕਾਦਰ ਦੀ ਇਸ ਅਣਮੁੱਲੀ ਦੁਨੀਆਂ ਵਿੱਚ ਬੜੇ ਵੰਨ-ਸੁਵੰਨੇ ਰੰਗ ਭਰੇ ਪਏ ਹਨ, ਬਿਲਕੁੱਲ ਅਸਲ ਅਤੇ ਅਨੰਦਮਈ। ਆਉ! ਇਹਨਾਂ ਨੂੰ ਵੀ ਮਾਨਣ ਦਾ ਜਤਨ ਕਰੀਏ। ਮੋਬਾਇਲਾਂ ਦੇ ਨਾਲ ਨਾਲ ਆਪਣੇ ਪਰਿਵਾਰ, ਆਪਣੇ ਮਾਤਾ-ਪਿਤਾ, ਆਪਣੇ

—0—

## ਸਿੱਖਿਆ, ਸਾਹਿਤ ਅਤੇ ਸਮਾਜਿਕ ਖੇਤਰ ਦਾ ਚਮਕਦਾ ਹੀਰਾ-

# ਪ੍ਰਿੰ: ਬਹਾਦਰ ਸਿੰਘ ਗੋਸਲ

*ਪ੍ਰੀਤਮ ਲੁਧਿਆਣਵੀ*
*9876428641*

ਸੁਪ੍ਰਸਿੱਧ ਬਾਲ-ਸਾਤਿਹਕਾਰ, ਸਿੱਖਿਆ-ਸ਼ਾਸ਼ਤਰੀ, ਸਮਾਜ-ਸੇਵੀ, ਪ੍ਰਸ਼ਾਸ਼ਕ, ਅਧਿਆਪਕ ਅਤੇ ਅਧਿਆਪਕ-ਨੇਤਾ, ਸ੍ਰ: ਬਹਾਦਰ ਸਿੰਘ ਗੋਸਲ ਧਰੂ ਤਾਰੇ ਦੀ ਨਿਆਈ ਚਮਕ-ਦਮਕ ਰੱਖਦਾ, ਸ਼ੁਹਰਤ ਖੱਟ ਰਿਹਾ ਇਕ ਐਸਾ ਮਾਣ-ਮੱਤਾ ਹੀਰਾ ਹੈ, ਜਿਸ ਦੀ ਕਲਮੀ-ਮਹਿਕ ਅਖਬਾਰਾਂ ਤੇ ਮੈਗਜੀਨਾਂ ਵਿਚ ਅਕਸਰ ਹੀ ਪੜ੍ਹ ਨ-ਮਾਣਨ ਨੂੰ ਮਿਲ ਜਾਂਦੀ ਹੈ। ਗੋਸਲ ਜੀ ਹੁਣ ਤੱਕ, 'ਅਨਮੋਲ ਕਿਰਨਾ", 'ਇਕੱਤੀ ਕਵਿਤਾਵਾਂ", 'ਬਾਲ ਸੁਗੰਧੀਆਂ", 'ਅੱਧ ਖਿੜੇ ਫੁੱਲ', 'ਨੱਚ-ਟੱਪ ਬਾਲੜੀਏ', 'ਨੰਨੇ-ਨੰਨੇ ਸੁਪਨੇ', 'ਬਾਲ ਸੁਗਾਤਾਂ", 'ਦਿਲ ਮੇਰਾ ਨਾਨਕੇ ਪਿਆ', 'ਗਊਆਂ ਵਾਲਾ ਮੁੰਡਾ', 'ਗਿਦੜ ਦੀ ਚੰਡੀਗੜ੍ਹ ਫੇਰੀ', 'ਕਲਿਆਣ ਪਰੀ', 'ਧੂੰਏ ਵਾਲੀ ਗੱਡੀ', 'ਇੱਕ ਯੋਧੇ ਦੀਆਂ ਅਮਰ ਕਥਾਵਾਂ", 'ਤੋਤਿਆਂ ਦੀ ਡਾਰ', 'ਸ਼ੇਰੇ ਪੰਜਾਬ ਦੀਆਂ ਅਮਰ ਕਥਾਵਾਂ", 'ਟੱਲਾਂ ਵਾਲਾ ਸਾਧ' ਅਤੇ 'ਬਾਲ ਗੁਲਦਸਤਾ' ਆਦਿ ਸਕੂਲੀ ਬੱਚਿਆਂ ਲਈ ਸਿੱਖਿਆਦਾਇਕ ਕਵਿਤਾਵਾਂ ਅਤੇ ਕਹਾਣੀਆਂ ਦੀਆਂ ਪੁਸਤਕਾਂ ਬਾਲ-ਸਾਹਿਤ ਦੀ ਝੋਲੀ ਪਾ ਚੁੱਕੇ ਹਨ। ਉਨ ਾਂ ਦਾ ਕਹਿਣ ਹੈ ਕਿ ਭਾਂਵੇ ਕਿ ਇਸ ਬਾਲ-ਸਾਹਿਤ ਨੇ ਉਨ ਾਂ ਨੂੰ ਬੇਹੱਦ ਲੋ ਕ-ਪ੍ਰਿਯਤਾ ਪ੍ਰਦਾਨ ਕੀਤੀ ਹੈ ਪਰ, ਹੁਣ ਨਵੀ ਵਾਰਤਕ ਪੁਸਤਕ, 'ਝਲਕ ਪੰਜਾਬੀ ਵਿਰਸੇ ਦੀ' ਨੇ ਵੀ ਉਨ ਾਂ ਨੂੰ ਖੂਬ ਮਾਣ ਬਖਸ਼ਿਆ ਹੈ।

'ਤੁਹਾਡੀ ਸਭ ਤੋਂ ਪਿਆਰੀ ਬਾਲ ਪੁਸਤਕ ਕਿਹੜੀ ਹੈ?' ਦੇ ਜੁਵਾਬ ਵਿਚ ਗੋਸਲ ਜੀ, ਨੇ ਕਿਹਾ, 'ਇਕ ਯੋਧੇ ਦੀਆਂ ਅਮਰ ਕਥਾਵਾਂ" ਜੋ ਬੰਦਾ ਸਿੰਘ ਬਹਾਦਰ ਜੀ ਦੇ ਜੀਵਨ ਤੇ ਅਧਾਰਿਤ ਹਨ, ਪੁਸਤਕ ਨੇ ਉਨ ਾਂ ਦਾ ਨਾਓਂ ਖੂਬ ਚਮਕਾਇਆ ਹੈ। ਇਸ ਪੁਸਤਕ ਦਾ ਹਿੰਦੀ ਐਡੀਸ਼ਨ ਵੀ ਪ੍ਰਕਾਸ਼ਿਤ ਹੋਇਆ ਹੈ ਜਿਸ ਦੀਆਂ 10 ਹਜ਼ਾਰ ਕਾਪੀਆਂ ਹਿੰਦੀ ਖੇਤਰਾਂ ਵਿੱਚ ਮੁਫਤ ਵੰਡੀਆਂ ਗਈਆਂ ਹਨ।

ਬੀ.ਐਸ.ਸੀ, ਬੀ.ਐੱਡ, ਐਮ.ਐੱਡ, ਅਮੇ. ਏ. (ਹਿਸਟਰੀ ਅਤੇ ਪਬਲਿਕ ਐਡਮਨਿਸਟ੍ਰੇਸ਼ਨ), ਪੀ.ਜ਼ੀ.ਡੀ.ਓ.ਓ.ਪੀ, ਡਿਪਲੋਮਾ ਇਨ ਪਾਪੂਲੇਸ਼ਨ ਐਜੂਕੇਸ਼ਨ, ਦੋ ਸਾਲਾਂ ਡਿਪਲੋਮਾ ਇਨ ਸਿੱਖ ਸਟੱਡੀਜ਼ ਆਦਿ ਡਿਗਰੀਆਂ ਹਾਸਲ ਕਰਨ ਵਾਲੇ ਗੋਸਲ ਜੀ ਨੇ ਇਕ ਮੁਲਾਕਾਤ ਦੌਰਾਨ ਦੱਸਿਆ ਕਿ ਉਨ ਾਂ ਨੇ 1972 ਈ: ਵਿੱਚ ਬਤੌਰ ਸਾਇੰਸ ਅਧਿਆਪਕ, ਸਰਕਾਰੀ ਮਿਡਲ ਸਕੂਲ, ਬਡਹੇੜੀ ਯੂ. ਟੀ. ਚੰਡੀਗੜ੍ਹ ਤੋਂ ਅਧਿਆਪਨ ਦਾ ਕਾਰਜ ਸ਼ੁਰੂ ਕੀਤਾ। ਚੰਡੀਗੜ੍ਹ ਦੇ ਵੱਖ-ਵੱਖ ਸਕੂਲਾਂ ਵਿੱਚ 37 ਸਾਲ ਦੀ ਸੇਵਾ ਕੀਤੀ। 2007 ਵਿੱਚ ਸੇਵਾ-ਮੁਕਤੀ ਸਮੇਂ ਉਹ ਸ. ਮਾਡਲ ਸੀ. ਸੈਕੰਡਰੀ ਸਕੂਲ ਸੈਕਟਰ-56 ਚੰਡੀਗੜ੍ਹ ਵਿੱਚ ਬਤੌਰ ਪ੍ਰਿੰਸੀਪਲ ਅਤੇ ਸਿੱਖਿਆ ਵਿਭਾਗ ਯੂ. ਟੀ. ਚੰਡੀਗੜ੍ਹ ਵਿੱਚ ਪ੍ਰੋਜੈਕਟ ਅਫਸਰ ਦੇ ਤੌਰ ਤੇ ਸੇਵਾ ਨਿਭਾ ਰਹੇ ਸਨ।

ਸਕੂਲੀ ਸੇਵਾ ਦੌਰਾਨ ਗੋਸਲ ਜੀ ਵਲੋਂ ਗਰੀਬ ਬੱਚਿਆਂ ਦੀ ਭਲਾਈ ਲਈ ਚੰਡੀਗੜ੍ਹ ਦੇ ਸੈਕਟਰ-40 ਦੇ ਸਕੂਲ ਵਿੱਚ ਸ਼ੁਰੂ ਕੀਤੇ 'ਬੋਰੀ ਤੋਂ ਬਸਤਾ ', 'ਚਲੋ ਬੇਟੀ ਸਕੂਲ', ' ਆਸਰਾ ' ਅਤੇ 'ਸੰਡੇ ਸਕੂਲ' ਆਦਿ ਪ੍ਰੋਜੈਕਟ ਬਹੁਤ ਹੀ ਹਰਮਨ ਪਿਆਰੇ ਹੋਏ ਅਤੇ ਗਰੀਬ ਬੱਚਿਆਂ ਦੀ ਸਿੱਖਿਆ ਲਈ ਬਹੁਤ ਅਹਿਮ ਯੋਗਦਾਨ ਪਾਇਆ। ਇਸ ਤੋਂ ਇਲਾਵਾ ਗੋਸਲ ਜੀ, ਚੰਡੀਗੜ੍ਹ ਦੇ 17 ਨਾਈਟ ਸਕੂਲਾਂ ਦੇ ਇੰਚਾਰਜ ਵੀ ਰਹੇ। ਉਸ ਸਮੇਂ ਚੰਡੀਗੜ੍ਹ ਦੇ ਪ੍ਰਸ਼ਾਸ਼ਕ ਅਤੇ ਪੰਜਾਬ ਦੇ ਗਵਰਨਰ ਸ੍ਰੀ ਜਨਰਲ ਜੈਕਬ ਜੀ ਸਨ, ਜਿਨ ਾਂ ਨੇ ਇਨ ਾਂ ਨਾਇਟ-ਸਕੂਲਾਂ ਲਈ ਖਾਸ ਰੁਚੀ ਦਿਖਾਈ ਸੀ। ਹਜ਼ਾਰਾਂ

ਬੱਚਿਆਂ ਨੇ ਇਨ ਾਂ ਨਾਇਟ-ਸਕੂਲਾਂ ਤੋਂ ਲਾਭ ਉਠਾਇਆ ਸੀ।

ਗੋਸਲ ਜੀ ਨੂੰ ਸਰਕਾਰੀ ਅਤੇ ਗੈਰ-ਸਰਕਾਰੀ ਸੰਸਥਾਵਾਂ ਵਲੋਂ ਪ੍ਰਾਪਤ ਹੋਏ ਇਨਾਮਾਂ ਦੀ ਸੈਂਕੜਿਆਂ ਦੀ ਗਿਣਤੀ 'ਚ ਇਕ ਲੰਬੀ ਲਿਸਟ ਹੈ, ਜਿਨ ਾਂ ਵਿੱਚੋ 'ਸਟੇਟ ਅਵਾਰਡ-1982', 'ਲਾਈਫ਼ ਟਾਈਮ ਅਚੀਵਮੈਂਟ ਅਵਾਰਡ-2006', 'ਸ਼ਾਤੀ ਦੂਤ ਪੁਰਸਕਾਰ -2007', 'ਬਾਲ ਸਾਹਿਤ ਪੁਰਸਕਾਰ -2005' (ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ ), 'ਵਿਸ਼ੇਸ਼ ਸਨਮਾਨ', (ਰਾਜ ਭਵਨ ਪੰਜਾਬ ਵਿਖੇ, ਗਵਰਨਰ ਪੰਜਾਬ ਅਤੇ ਪ੍ਰਸ਼ਾਸਕ ਚੰਡੀਗੜ ਪ੍ਰਸ਼ਾਸਨ ਵਲੋਂ), 'ਵੋਕੇਸ਼ਨਲ ਅਵਾਰਡ' (ਰੋਟਰੀ ਕਲੱਬ ਚੰਡੀਗੜ ), 'ਬੈਸਟ ਟੀਚਰ ਅਵਾਰਡ', (ਲਾਇਨਜ਼ ਕਲੱਬ ਚੰਡੀਗੜ ), ਵਿਸ਼ੇਸ਼ ਸਨਮਾਨ (ਸੇਵਾ ਸੰਮਤੀ ਚੰਡੀਗੜ ), ਵਿਸ਼ੇਸ਼ ਸਨਮਾਨ-2014 (ਸੰਤ ਸੀਚੇਵਾਲ, ਸੁਲਤਾਨਪੁਰ ਲੋਧੀ) ਆਦਿ ਸਨਮਾਨਾਂ ਨੂੰ ਉਹ ਅਭੁੱਲ ਯਾਦਗਾਰੀ ਸਨਮਾਨ ਦੱਸਦੇ ਹਨ।

ਜ਼ਿਲ ਾ ਲੁਧਿਆਣਾ ਦੇ ਪਿੰਡ ਗੋਸਲਾਂ ਦੇ ਵਸਨੀਕ ਸ: ਰਾਮ ਸਿੰਘ ਦੇ ਘਰ, ਮਾਤਾ ਧੰਨ ਕੌਰ ਦੀ ਪਾਕਿ ਕੁੱਖੋਂ 1949 ਨੂੰ ਜਨਮੇ ਇਸ ਹੀਰੇ ਨੂੰ ਪਰਮਜੀਤ ਪਰਮ ਨੇ ਪੁਸਤਕ, 'ਚੰਡੀਗੜ ਦੇ ਬੇਸ਼ਕੀਮਤੀ ਹੀਰੇ ' ਵਿੱਚ, ਚੰਡੀਗੜ ਦੇ 16 ਸਮਾਜ-ਸੇਵੀ ਹੀਰਿਆਂ ਵਿੱਚ ਦਰਜ ਕਰਕੇ ਉਨ ਾਂ ਦਾ ਕੱਦ-ਬੁੱਤ ਹੋਰ ਵੀ ਉਚਾ ਕਰ ਦਿਤਾ ਹੈ।

ਇਕ ਸਵਾਲ ਦਾ ਜੁਵਾਬ ਦਿੰਦਿਆਂ ਗੋਸਲ ਜੀ ਨੇ ਕਿਹਾ, 'ਅੱਜ ਕੱਲ ਮੇਰਾ ਮੁੱਖ ਕੰਮ ਗਰੀਬ ਬੱਚਿਆਂ ਦੀ ਸਿੱਖਿਆ ਲਈ ਕੰਮ ਕਰਨਾ, ਕੰਪਿਊਟਰ ਸੈਂਟਰਾਂ ਰਾਹੀਂ ਗਰੀਬ ਅਤੇ ਪੇਂਡੂ ਬੱਚਿਆਂ ਨੂੰ ਕੰਪਿਊਟਰ ਸਿਖਲਾਈ ਦੇਣਾ, ਸਕੂਲਾਂ ਵਿੱਚ ਬੱਚਿਆਂ ਨੂੰ ਬਾਲ ਕਵੀ ਦਰਬਾਰਾਂ ਰਾਹੀਂ ਸਾਹਿਤਕ ਰੁਚੀ ਲਈ ਉਭਾਰਨਾ ਅਤੇ ਪੰਜਾਬੀ ਅਖਬਾਰਾਂ ਲਈ ਸਿੱਖਿਆ, ਸਮਾਜ ਸੁਧਾਰ, ਸਿਹਤ ਅਤੇ ਸਮਾਜਿਕ ਸਮੱਸਿਆਵਾਂ ਬਾਰੇ ਲੇਖ, ਬਾਲ ਕਵਿਤਾਵਾਂ ਅਤੇ ਬਾਲ ਕਹਾਣੀਆਂ ਰਾਹੀਂ ਲੋਕਾਂ ਨੂੰ ਜਾਗਰੂਕ ਕਰਨਾ ਹੈ।

ਗੋਸਲ ਜੀ ਨੇ ਅੱਗੇ ਕਿਹਾ, ਜਿਵੇਂ ਚੰਗੇ ਅਧਿਆਪਕ ਬੱਚੇ ਰੂਪੀ ਹੀਰੇ ਨੂੰ ਤਰਾਸ਼ ਕੇ ਬਹੁ ਮੁੱਲਾ ਬਣਾ ਦਿੰਦੇ ਹਨ, ਇਵੇਂ ਹੀ ਮੇਰੇ ਜੀਵਨ ਵਿਚ ਮਹਿੰਦਰ ਸਿੰਘ ਮਾਨੂਪੁਰੀ, ਡਾ. ਰਘਬੀਰ ਸਿੰਘ ਭਰਤ, ਮਨਮੋਹਣ ਸਿੰਘ ਦਾਊ, ਡਾ. ਦਰਸ਼ਨ ਸਿੰਘ ਆਸ਼ਟ, ਭਗਤ ਰਾਮ ਰੰਗਾੜਾ, ਅਮਰਜੀਤ ਸਿੰਘ ਬਠਲਾਣਾ ਅਤੇ ਡਾ. ਵਿਜੇ ਕੁਮਾਰ ਆਦਿ ਵਰਗੇ ਸੂਝਵਾਨ ਸਾਹਿਤਕਾਰ ਸਾਥੀਆਂ ਦੀ ਮੈਨੂੰ ਮਿਲੀ ਸੰਗਤ ਦਾ ਮੇਰੇ ਜੀਵਨ ਉਤੇ ਵੀ ਗਹਿਰਾ ਅਸਰ ਪਿਆ ਹੈ।

ਗੋਸਲ ਜੀ ਦੀ ਸਮਾਜ, ਸਾਹਿਤ ਅਤੇ ਸਿੱਖਿਆ ਖੇਤਰ ਦੀ ਕੀਤੀ ਸਖਤ ਘਾਲਣਾ ਅਤੇ ਤਪੱਸਿਆ ਦੇ ਮੇਚ ਦੇ ਸ਼ਬਦ ਕੱਢਦਿਆਂ ਮੇਰੀ ਕਲਮ ਬਹੁਤ ਬੌਨੀ ਬੌਨੀ ਜਿਹੀ ਰਹਿ ਜਾਂਦੀ ਹੈ। ਸਲਾਮ ਹੈ ਉਨ ਾਂ ਦੀ ਹਿੰਮਤ, ਸਿਰੜ, ਉਚੀ-ਸੁੱਚੀ ਸੋ ਚ ਅਤੇ ਤਪੱਸਿਆ ਨੂੰ! ਸਾਲਾ ਾਂ ! ਮਾਲਕ ਇਸ ਤਪੱਸਵੀ ਨੂੰ ਤੰਦਰੁਸਤੀ ਭਰੀ ਯੁੱਗਾਂ ਜਿੱਡੀ ਲੰਬੀ ਉਮਰ ਬਖਸ਼ੇ! ਆਮੀਨ!

ਸੰਪਰਕ : ਪ੍ਰਿੰ: ਬਹਾਦਰ ਸਿੰਘ ਗੋਸਲ, 3098 ਸੈਕਟਰ-37ਡੀ, ਚੰਡੀਗੜ (9876452223)

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਪ੍ਰੇਮ ਵਾਲੀਆਂ ਪੂਣੀਆਂ ❀

ਮੱਤ ਆਪਣੀ ਨੂੰ ਵੱਡਾ ਜਾਣ ਨਾ ਤੂੰ,
ਪੂਰੇ ਗੁਰੂ ਦੀ ਲੈ ਤੂੰ ਮੱਤ ਮੀਆਂ।
ਸਾਰੀ ਜ਼ਿੰਦਗੀ ਬੰਦਾ ਉਹ ਭਟਕਦਾ ਹੈ,
ਜੀਹਦੇ ਸਿਰ 'ਤੇ ਹੁੰਦੀ ਨਹੀਂ ਛੱਤ ਮੀਆਂ।
ਡਿੱਗਿਆ ਸ਼ਖਸ਼ ਉਹ ਜਾਣੋ ਇਨਸਾਨੀਅਤ ਤੋਂ,
ਜਿਹੜਾ ਡੋਲ੍ਹੇ, ਇਨਸਾਨਾਂ ਦੀ ਰੱਤ ਮੀਆਂ।
ਮਿਲਿਆ ਕੈਲਵੀ ਤੈਨੂੰ ਅਨਮੋਲ ਚਰਖਾ,
ਬਹਿ ਕੇ ਪ੍ਰੇਮ ਦੀਆਂ ਪੂਣੀਆਂ ਕੱਤ ਮੀਆਂ।

----- 0 -----

### ❀ ਦੂਸ਼ਣ ਬਾਜ਼ੀ ❀

ਨਸ਼ਾ ਕੁਰਸੀ ਦਾ ਚੜ੍ਹੇ ਜਦ ਲੀਡਰਾਂ ਨੂੰ,
ਗੱਲਾਂ ਕਰਨ ਉਹ ਤੱਤੀਆਂ ਤੱਤੀਆਂ ਜੀ।
ਦੂਸ਼ਣ ਬਾਜ਼ੀ ਦੀ ਹੱਦ ਮੁਕਾ ਦੇਂਦੇ,
ਲੜਨ ਤੀਂਵੀਆਂ ਜਿਵੇਂ ਕੁਪੱਤੀਆਂ ਜੀ।
ਮਣ ਮਣ ਦੇ ਕੁਫ਼ਰ ਫਿਰ ਤੋਲਦੇ ਉਹ ਤੋਲੇ,
ਮਾਸੇ ਤੇ ਛੱਡ ਕੇ ਰੱਤੀਆਂ ਜੀ।
ਗਧਿਆਂ ਵਿੱਚ ਜੇ ਕੈਲਵੀ ਪਏ ਰਹਿਣਾ,
ਫੇਰ ਹੱਸ ਕੇ ਸਹਿ ਦੁਲੱਤੀਆਂ ਜੀ।

----- 0 -----

### ❀ ਆਪਣੀ ਸੰਭਾਲ ਖੇਤੀ ❀

ਗੰਢਾਂ ਵਾਲੀ ਸ਼ਤੀਰੀ ਚਿਰਾਈਏ ਜੇ,
ਗੰਢਾਂ ਵਾਲਾ ਹੀ ਨਿਕਲੇਗਾ ਹਰ ਫੱਟਾ।
ਕਿਸੇ ਵਿਰਲੇ ਇਨਸਾਨ 'ਚ ਦਿਲ ਹੁੰਦੈ,
ਹੁੰਦਾ ਬਹੁਤਿਆਂ ਵਿੱਚ ਹੈ ਇੱਟ ਵੱਟਾ।
ਖੇਤੀ ਆਪਣੀ ਜ਼ਰਾ ਸੰਭਾਲ ਸਾਈਂ,
ਚਰ ਰਿਹਾ ਏ ਏਸ ਨੂੰ ਕਾਲ ਕੱਟਾ।
ਖੈਰ ਖਲਕਤ ਦੀ ਕੈਲਵੀ ਸਦਾ ਮੰਗੇ,
ਰੱਬਾ ਅਪਣੀ ਮਿਹਰ ਦਾ ਦੇ ਛੱਟਾ।

----- 0 -----

### ❀ ਪੂਰੀ ਸਫਾਈ ❀

ਜੇ ਚਾਹੁੰਦੇ ਹੋ ਪੂਰੀ ਸਫਾਈ ਹੋਵੇ,
ਆਪ ਬਾਹਰ ਜਾਓ, ਘਰ ਵਿੱਚ ਚੋਰ ਸੱਦੋ !
ਚੋਰਾਂ ਬਾਝ ਸਫਾਈ ਹੈ ਕੌਣ ਕਰਦਾ?
ਪੋਚੇ ਲਾਉਣ ਲਈ ਭਲਾ ਕਿਉਂ ਹੋਰ ਸੱਦੋ?
ਧੱਕੇ ਮਾਰ ਕੇ ਸ਼ਾਂਤੀ ਭਲਾ ਦਿੱਤੀ,
ਤੁਸੀਂ ਆਪਣੇ ਘਰਾਂ 'ਚ ਸ਼ੋਰ ਸੱਦੋ।
ਨਹੀਂ ਕੈਲਵੀ ਏਹਨਾਂ ਸੰਵਾਰਨਾ ਕੁੱਝ,
ਨੇਤਾ, ਹਾਰ ਪਾ ਕਿਉਂ ਮਤਲਬ ਖੋਰ ਸੱਦੋ?

----- 0 -----

### ❀ ਨਾਜਾਇਜ਼ ਉਸਾਰੀ ❀

ਤਰਸ ਆਏ ਮੈਨੂੰ ਉਨ੍ਹਾਂ ਬੰਦਿਆਂ ਤੇ,
ਜੀਹਨਾਂ ਚੁੱਕੀਆਂ ਗੋਗੜਾਂ ਭਾਰੀਆਂ ਨੇ।
ਸਾਰੇ ਨਿਯਮਾਂ ਕਾਨੂੰਨਾਂ ਨੂੰ ਟੰਗ ਛਿੱਕੇ,
ਕੀਤੀਆਂ ਉਨ੍ਹਾਂ ਨਾਜਾਇਜ਼ ਉਸਾਰੀਆਂ ਨੇ।
ਬੀਬੇ ਬਣ ਕੇ ਆਪ ਹੀ ਢਾਹ ਦੇਵਣ,
ਪੱਲੇ ਪੈਣੀਆਂ ਨਹੀਂ, ਖੁਆਰੀਆਂ ਨੇ।
ਕੰਧਾਂ ਕੱਚੀਆਂ ਕੈਲਵੀ ਢਹਿ ਜਾਣਾ,
ਧੱਕਾ ਮਾਰਨਾ ਪਿੱਛੋਂ ਬੀਮਾਰੀਆਂ ਨੇ।

----- 0 -----

# ਝੂਲਦੇ ਰੁੱਖ

*ਬਹਾਦਰ ਸਿੰਘ ਗੋਸਲ*
*9876452223*

**ਦੇਖੋ! ਝੂਲਦੇ ਰੁੱਖਾਂ ਤਾਂਈ,**
**ਦੇਣ ਸੁਨੇਹਾ ਮਨੁੱਖਾ ਤਾਂਈ।**
**ਨੀਵਾਂ ਹੋ ਕੇ ਰਹਿ ਬੰਦਿਆਂ,**
**ਛੱਡ ਦੇ ਸਾਥ, ਮਾੜੇ ਧੰਦਿਆਂ,**
**ਜੇ ਸੁੱਖ ਜ਼ਿੰਦਗੀ ਵਿੱਚ ਪਾਉਣੇ,**
**ਸਿਖੋ ਨਿਮਰਤਾ ਗੁਣ ਅਪਨਾਉਣੇ।**
**ਨੀਵੇਂ ਹੋ ਕੇ ਰੁੱਖ ਜੋ ਰਹਿੰਦੇ,**
**ਨਾਲ ਫਲਾਂ ਦੇ ਲੱਦੇ ਰਹਿੰਦੇ।**
**ਮਨੁੱਖ, ਪਸ਼ੂ, ਪੰਛੀ ਗੁਣ ਗਾਉਂਦੇ,**
**ਅਨੇਕਾਂ ਇਹਨਾਂ ਤੋਂ ਲਾਭ ਉਠਾਉਂਦੇ।**
**ਚਾਹੀਏ ਮਨੁੱਖਾਂ ਨੂੰ ਰੁੱਖਾਂ ਜਿਹੀ ਜੀਰਾਂਦ,**
**ਸਦੀਆਂ ਤੱਕ ਰਹਿਣਗੇ, ਤਾਂਹਿਓ ਯਾਦ।**
**ਝੂਲ-ਝੂਲ ਉਹ ਕਰਨ ਸਲਾਮ,**
**ਖੁਸ਼ੀਆਂ ਵੰਡਣ ਲਈ ਬਣੇ ਮਿਸਾਲ।**
**"ਗੋਸਲ" ਸਿੱਖਿਆ ਜੋ, ਰਹਿ ਰੁੱਖਾਂ ਨਾਲ,**
**ਚਾਹੁੰਦਾ ਸਿੱਖਣ ਉਹ ਸਾਰੇ ਬਾਲ।**

—0—

# ਜੂਨ ਚੋਰਾਸੀ ਵਾਲਾ

*ਜਸਪ੍ਰੀਤ ਕੌਰ ਸੰਘਾ*
*99150-33176*

ਜੂਨ ਚੋਰਾਸੀ ਵਾਲਾ
ਦੌਰ ਅਸੀਂ ਭੁੱਲੇ ਨਾ
ਅੱਜ ਵੀ ਨੇ ਤਾਜਾ ਜ਼ਖਮ
ਤੇਰਾ ਕੀਤਾ ਕਹਿਰ
ਅਸੀਂ ਭੁੱਲੇ ਨਾ
ਤੇਰੇ ਤੋਪਾਂ, ਟੈਕਾਂ ਅੱਗੇ
ਸਿੰਘ ਦੇਖ ਕਿਵੇਂ ਖੜ ਗਏ
ਸਾਹਮਣੇ ਸੀ ਮੌਤ ਭਾਵੇਂ
ਪਰ ਸਿੰਘ ਮੌਤ ਨਾਲ ਲੜ ਗਏ
ਭੱਜੇ ਨਾ ਮੈਦਾਨ ਛੱਡ
ਭਾਵੇਂ ਸ਼ਹੀਦੀਆਂ ਉਹ ਪਾ ਗਏ
ਇਤਿਹਾਸ ਦੇ ਸੁਨਿਹਰੀ ਪੰਨਿਆਂ ਤੇ
ਨਾਮ ਆਪਣਾ ਲਿਖਵਾ ਗਏ
ਤੇਰੇ ਟੈਕਾਂ ਦੇ ਉਨ੍ਹਾਂ ਮੂੱਖ ਮੋੜੇ
ਆਪਣੇ ਹੌਂਸਲੇ ਦੇ ਨਾਲ ਨੀਂ
ਤੇਰੀ ਫੌਜ ਦੀ ਸੀ ਗਿਣਤੀ ਲੱਖਾਂ
ਉਹ ਤਾਂ ਸੈਂਕੜੇ ਕੁ ਗੁਰੂ ਦੇ ਸੀ ਲਾਲ ਨੀ
ਕੀਤੇ ਤੂੰ ਤਸੱਦਦ ਬਥੇਰੇ
ਸਮੇਂ ਦੀਏ ਸਰਕਾਰੇ ਨੀ
ਪਰ ਸਿੰਘ ਫਿਰ ਵੀ ਅਡੋਲ ਰਹੇ
ਉਹ ਸਿਦਕੋ ਨਾ ਹਾਰੇ ਨੀ।

—0—

# ਗਜ਼ਲ

*ਸੁਰਜੀਤ 'ਦੇਵਲ'*
*92563-67202*

ਐ ਪੰਜਾਬ ਦੇ ਵਾਸੀਓ, ਕਹੇ ਪੰਜਾਬ ਪੁਕਾਰ।
ਨਸ਼ਿਆਂ ਵਾਲੇ ਤਾਜ ਦੇ, ਪੱਲੇ ਪਾਵੇ ਹਾਰ।

ਲੋਕਤਾ ਦੁੱਖ ਭੋਗਦੀ, ਝੱਲਦੀ ਅਤਿਆਚਾਰ।
ਕੱਢਤੇ ਵੱਟ ਵਿਕਾਸ ਦੇ, ਤਖਤ ਕਰੇ ਪ੍ਰਚਾਰ।

ਦਲ ਬਦਲੂ ਨੇ ਸਵਾਰਥੀ, ਦੋਵੇ ਸਭ ਸਸਕੇਰ,
ਅਪਣਿਆਂ ਦੇ ਬਣੇ ਨਾ, ਸਾਡੇ ਕਿੱਥੋਂ ਵਫਾਦਾਰ?

ਹੋਣ ਸ਼ਹੀਦ ਨਾ ਵਤਨ ਲਈ, ਨੇਤਾਵਾਂ ਦੇ ਪੁੱਤ,
ਸਿਆਸਤ ਵਿੱਚ ਨਿੱਤਰ ਦੇ, ਜਿੱਥੇ ਹੈ ਲੁੱਟ ਮਾਰ।

ਵੱਟੇ, ਛਿੱਤਰਾਂ ਨਾਲ ਨਾ, ਕੱਢੋ ਗੁੱਸਾ ਜ਼ਾਇਜ,
ਨੇਤਾ ਦੀ ਲਵਾਓ ਗੋਡੀ, ਵੋਟ ਵਰਤ ਹਥਿਆਰ।

ਕਿਰਤੀਓ, ਕਾਮਿਓਂ ਆਪਣੀ, ਵੇਚ ਨਾ ਦਿਓ ਜ਼ਮੀਰ,
ਰਹਿਣਾ ਚੇਤੰਨ ਨੇਤਾਵਾਂ ਤੋਂ, ਚੋਗਾ ਰਹੇ ਖ਼ਿਲਾਰੇ।

ਬੇਖੌਫ ਹੈ ਵਿਚਰਨਾ, ਉੱਚੀ ਕਰਕੇ ਧੌਣ,
ਸੋਚ ਨਾ ਤਿਲਕੇ ਸੱਚ ਤੋਂ, 'ਦੇਵਲ' ਹੋ ਹੁਸ਼ਿਆਰ।

—0—

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਸੰਪੂਰਨ ਸਿੰਘ


ਸ. ਰਣਬੀਰ ਸਿੰਘ


ਸ. ਬਲਬੀਰ ਸਿੰਘ ਬੇਲੀ


ਸ. ਇਕਵਾਕ ਸਿੰਘ ਪੱਟੀ


ਸ. ਬਹਾਦਰ ਸਿੰਘ ਗੋਸਲ


ਸ. ਗੁਰਮੇਲ ਸਿੰਘ ਖਾਲਸਾ


ਸ਼੍ਰੀ ਪ੍ਰੀਤਮ ਲੁਧਿਆਣਵੀ


ਸ਼੍ਰੀ ਸੁਰਜੀਤ ਦੇਵਲ


ਬੀਬਾ ਜਸਪ੍ਰੀਤ ਕੌਰ ਸੰਘਾ


ਪ੍ਰਿੰ: ਨਸੀਬ ਸਿੰਘ ਸੇਵਕ


ਡਾ. ਸਰਬਜੀਤ ਸਿੰਘ

ਮੁੰਬਈ ਵਾਲੇ


ਸ. ਗੁਰਮੀਤ ਸਿੰਘ

ਬਰਸਾਲ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036